

!! ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ !!

# ਸੰਗੀਤ, ਸਾਧਨਾ ਤੇ ਮਰਯਾਦਾ ਦੀ ਮੂਰਤ ਮਹਾਰਾਜ ਬੀਰ ਸਿੰਘ ਜੀ



(18.10.1923 - 11.10.2008)

## ਮਹਾਰਾਜ ਬੀਰ ਸਿੰਘ ਜੀ



ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਉਹਨਾਂ ਦਾ ਪਰਿਵਾਰ



ਬੇਬੇ ਦਲੀਪ ਕੌਰ ਜੀ ਦੀ ਗੋਦੀ ਵਿੱਚ ਬੀਬਾ ਜੀ ਅਤੇ ਨਾਲ ਠਾ. ਉਦੇ ਸਿੰਘ ਜੀ

# ਮਹਾਰਾਜ ਬੀਰ ਸਿੰਘ ਜੀ
# ਇਕ ਆਦਰਸ਼ ਸ਼ਖਸੀਅਤ

-ਸਵਰਨ ਸਿੰਘ 'ਸਨੇਹੀ'

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜੀ ਦੇ ਛੋਟੇ ਸਾਹਿਬਜ਼ਾਦੇ ਤੇ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਦੇ ਛੋਟੇ ਭਾਈ ਸਾਹਿਬ ਮਹਾਰਾਜ ਬੀਰ ਸਿੰਘ ਜੀ ਅਜ ਸਾਨੂੰ ਸਭ ਨੂੰ ਅੰਤਮ ਵਿਛੋੜਾ ਦੇ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਜਾ ਬਿਰਾਜੇ ਹਨ। ਸ੍ਰੀ ਅਟੱਲ-ਪ੍ਰਤਾਪੀ ਜੀ ਵਲੋਂ ਸਥਾਪਤ ਨਾਮਧਾਰੀ ਉਪ ਕੇਂਦਰ ਤੇ ਮਹਾਰਾਜ ਜੀ ਦੇ ਨਿਵਾਸ ਅਸਥਾਨ ਸ੍ਰੀ ਜੀਵਨ ਨਗਰ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਪ ਜੀ ਨਮਿਤ ਸ਼ਰਧਾਂਜਲੀ ਸਮਾਗਮ ਦਾ ਆਯੋਜਨ ਕੀਤਾ ਜਾ ਰਿਹਾ ਹੈ। ਮਹਾਰਾਜ ਜੀ ਨੂੰ ਅਸਲ ਸ਼ਰਧਾਂਜਲੀ ਤਾਂ ਇਹ ਹੋਵੇਗੀ ਕਿ ਆਪ ਦੇ ਆਦਰਸ਼ ਜੀਵਨ ਦੇ ਆਧਾਰ ਤੇ ਆਪਣੇ ਜੀਵਨ ਆਦਰਸ਼ ਦੀ ਚੋਣ ਕੀਤੀ ਜਾਵੇ ਤੇ ਜੀਵਨ ਸੇਧ ਪ੍ਰਾਪਤ ਕੀਤੀ ਜਾਵੇ।ਆਪ ਦੇ ਜੀਵਨ ਵਿਚੋਂ ਕੁਝ ਘਟਨਾਵਾਂ ਦਾ ਉਲੇਖ ਇਸੇ ਉਦੇਸ਼ ਨਾਲ ਕੀਤਾ ਜਾ ਰਿਹਾ ਹੈ।

ਮਹਾਰਾਜ ਸ਼ਬਦ ਦਾ ਪ੍ਰਯੋਗ ਵਖ ਵਖ ਪ੍ਰਸੰਗਾਂ ਵਿਚ ਵਖ ਵਖ ਅਰਥਾਂ ਵਿਚ ਕੀਤਾ ਗਿਆ ਮਿਲਦਾ ਹੈ ਤੇ ਕੀਤਾ ਜਾ ਰਿਹਾ ਹੈ। ਪਰ ਨਾਮਧਾਰੀ ਪੰਥ ਵਿਚ ਪ੍ਰਚਲਤ ਪ੍ਰਥਾ ਅਨੁਸਾਰ, ਪੰਥ ਦੇ ਸਿਰਮੌਰ, ਸਤਿਗੁਰੂ ਜੀ ਦੇ ਛੋਟੇ ਭਾਈ ਸਹਿਬ ਨੂੰ 'ਮਹਾਰਾਜ' ਦੇ ਲਕਬ ਨਾਲ ਸੰਬੋਧਨ ਕਰ ਕੇ ਸਨਮਾਨਿਆ ਜਾਂਦਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਭਾਈ ਸਾਹਿਬਾਨ, ਮਹਾਰਾਜ ਨਿਹਾਲ ਸਿੰਘ ਜੀ ਤੇ ਉਨ੍ਹਾਂ ਤੋਂ ਛੋਟੇ ਗੁਰਦਿਆਲ ਸਿੰਘ ਜੀ ਵੀ ਮਹਾਰਾਜ ਦੇ ਰੂਪ ਵਿਚ ਹੀ ਪ੍ਰਸਿੱਧ ਹੋਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਦੀ ਨਸ਼ੀਨੀ ਤੋਂ ਪਹਿਲਾਂ ਤਕ ਇਹ ਦੋਵੇਂ ਭਰਾ ਵੀ ਵਡੇ ਤੇ ਛੋਟੇ ਬਾਬਾ ਜੀ ਦੇ ਰੂਪ ਵਿਚ ਹੀ ਸੰਬੋਧਨ ਕੀਤੇ ਜਾਂਦੇ ਰਹੇ ਹਨ ਪਰ ਗੱਦੀ ਨਸ਼ੀਨੀ ਤੋਂ ਪਿਛੋਂ ਵਡੇ ਬਾਬਾ ਜੀ, ਸਤਿਗੁਰੂ ਜੀ ਰੂਪ ਵਿਚ ਸਨਮਾਨੇ ਜਾਣ ਲਗੇ ਤੇ ਛੋਟੇ ਬਾਬਾ ਜੀ ਨਾਲ ਮਹਾਰਾਜ ਦਾ ਅਗੇਤਰ ਜੁੜ ਗਿਆ ਤੇ ਇੰਨਾਂ ਅਟੁਟ ਰੂਪ ਵਿਚ ਜੁੜਿਆ ਰਿਹਾ ਹੈ ਕਿ ਸਤਿਗੁਰੂ ਜੀ ਵੀ ਅਕਸਰ ਆਪ ਵਾਸਤੇ ਕੇਵਲ 'ਮਹਾਰਾਜ' ਸ਼ਬਦ ਦਾ ਪ੍ਰਯੋਗ ਹੀ ਕਰਦੇ ਤੇ ਅਸਲ ਨਾਂ ਲੈਣ ਦੀ ਲੋੜ ਹੀ ਨਾ ਰਹਿਣ ਦਿੰਦੇ।

## ਅਨਿੰਨ ਸਿੱਖ :

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਰੀਰ ਸ਼ਾਂਤ ਹੋਣ ਸਮੇਂ ਹੀ ਗੱਦੀ ਬਾਰੇ ਚਰਚਾ ਚਲਿਆ।ਕੁਝ ਅਨਸਰ 'ਵਡੇ ਬਾਬਾ ਜੀ ' ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਤਰਾਧਿਕਾਰੀ ਤੇ ਰੂਪ ਵਿਚ ਦੇਖਣ ਦੇ ਹੱਕ ਵਿਚ ਨਹੀਂ ਸਨ।ਮਹਾਰਾਜ ਬੀਰ ਸਿੰਘ ਜੀ ਨੇ ਉਨ੍ਹਾਂ ਸਭਨਾਂ ਦੀਆਂ ਆਸਾਂ ਤੇ ਪਾਣੀ ਫੇਰਦਿਆਂ ਆਖਿਆ ਕਿ ਗੱਦੀ ਇਕ ਪਲ ਵੀ ਖਾਲੀ ਨਹੀਂ ਰਹਿੰਦੀ ਹੁੰਦੀ। ਇਸ ਲਈ , ਅਟੱਲ ਪ੍ਰਤਾਪੀ ਜੀ ਦੀ ਚਿਖਾ ਨੂੰ ਅਗਨੀ ਭੇਟ ਕੀਤੇ ਜਾਣ ਤੋਂ ਪਹਿਲਾਂ ਆਪ ਜੀ ਨੇ ਗੁਰੂ-ਆਸਣ ਰੂਪ ਵਿਚ ਆਪਣੀ ਰੁਮਾਲੀ ਵਿਛਾ ਕੇ 'ਵਡੇ ਬਾਬਾ ਜੀ' ਨੂੰ ਉਸ ਉਪਰ ਸੁਸ਼ੋਭਿਤ ਹੋਣ ਦੀ ਅਰਜ਼ ਕੀਤੀ ਤੇ ਆਪ ਜੀ ਨੂੰ ਗੁਰੂ ਰੂਪ ਵਿਚ ਸਭ ਤੋਂ ਪਹਿਲਾਂ ਨਮਸਕਾਰ ਕੀਤੀ।

ਮਹਾਰਾਜ ਬੀਰ ਸਿੰਘ ਜੀ ਨੇ ਆਪਣੇ ਵਡੇ ਭਾਈ ਸਾਹਿਬ ਨੂੰ ਕਦੇ ਭਰਾ ਨਹੀਂ ਸੀ ਸਮਝਿਆ ਨਾ ਹੀ ਆਪ ਦੇ ਮਨ ਵਿਚ ਕਦੇ ਭਰਾ ਵਾਲੇ ਸਬੰਧਾਂ ਦਾ ਵਿਚਾਰ ਪੈਦਾ ਹੀ ਨਹੀਂ ਸੀ ਹੋਇਆ ਸਗੋਂ ਆਪ ਜੀ ਨੂੰ 'ਸਤਿਗੁਰੂ' ਜੀ ਤੋਂ ਬਿਨਾਂ ਕਦੇ ਵੀ ਸੰਬੋਧਨ ਨਹੀਂ ਸੀ ਕੀਤਾ । ਸਤਿਗੁਰੂ ਜੀ ਦੇ ਮਹਿਲ, ਮਾਤਾ ਚੰਦ ਕੌਰ ਜੀ ਦੁਨਿਆਵੀ ਤੌਰ ਤੇ ਆਪ ਦੇ ਵਡੇ ਭਰਜਾਈ ਜੀ ਹਨ।

ਇਹ ਗਲ ਲਗਪਗ ਸਾਰਾ ਨਾਮਧਾਰੀ ਪੰਥ ਭਲੀ ਭਾਂਤ ਜਾਣਦਾ ਹੈ ਪਰ ਇਸ ਗਲ ਦਾ ਬਹੁਤ ਘਟ ਵਿਅਕਤੀਆਂ ਨੂੰ ਪਤਾ ਹੋਵੇਗਾ ਮਹਾਰਾਜ ਜੀ ਨੇ ਕਦੇ ਵੀ ਆਪ ਨੂੰ ਭਰਜਾਈ ਵਾਲੇ ਰਿਸ਼ਤੇ ਨਾਲ ਨਾ ਕਦੇ ਸੰਬੋਧਨ ਕੀਤਾ ਨਾ ਅਜਿਹਾ ਵਿਵਹਾਰ ਕੀਤਾ ਸਗੋਂ ਬਾਕੀ ਨਾਮਧਾਰੀ ਸੰਗਤ ਵਾਂਗ 'ਮਾਤਾ ਜੀ' ਕਹਿ ਕੇ ਹੀ ਸੰਬੋਧਨ ਕਰਦੇ ਤੇ ਆਪ ਜੀ ਦੇ ਚਰਨਾਂ ਤੇ ਬਾਕਾਇਦਾ ਮਥਾ ਟੇਕ ਕੇ ਆਪ ਦਾ ਸਤਿਕਾਰ ਕਰਦੇ ਸਨ। ਮਾਤਾ ਜੀ ਪ੍ਰਤੀ ਆਪ ਦੀ ਸ਼ਰਧਾ,ਭਗਵਾਨ ਰਾਮ ਦੇ ਛੋਟੇ ਭਰਾ, ਲਛਮਣ ਜਤੀ ਦੀ ਸੀਤਾ ਪ੍ਰਤੀ ਸ਼ਰਧਾ ਭਾਵਨਾ ਨੂੰ ਵੀਹਵੀਂ ਸਦੀ ਵਿਚ ਸਾਕਾਰ ਕਰਦੀ ਰਹੀ ਹੈ।

ਮਹਾਰਾਜ ਬੀਰ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਦੇ ਅਨਿੰਨ ਸਿਖ ਸਨ। ਅਜ ਅਨਿੰਨ ਸ਼ਬਦ ਦੀ ਵਰਤੋਂ ਵੀ ਆਪਣੇ ਅਸਲੀ ਅਰਥ ਗੁਆ ਰਹੀ ਹੈ।ਭਾਈ ਗੁਰਦਾਸ ਜੀ ਨੇ ਅਨਿੰਨ ਸਿਖ ਦੀ ਪ੍ਰਿਭਾਸ਼ਾ ਬਹੁਤ ਸੁੰਦਰ ਉਕਤੀਆਂ ਯੁਕਤੀਆਂ ਨਾਲ ਮਾਲੁਪਮਾਲੰਕਾਰ ਵਿਚ ਵਰਣਨ ਕਰਦਿਆਂ ਲਿਖਆ ਹੈ:

ਜੈਸੇ ਪਤਿਬ੍ਰਤਾ ਪਰਪੁਰਖੈ ਨ ਦੇਖਯੋ ਚਾਹੈ,
ਪੂਰਨ ਪਤਿਬ੍ਰਤਾ ਕੋ ਪਤਿ ਹੀ ਮੈਂ ਧਯਾਨ ਹੈ।
ਸਰ ਸਰਿਤਾ ਸਮੁਦ੍ਰ ਚਾਤ੍ਰਕ ਨ ਚਾਹੈ ਕਾਹੂੰ,
ਆਸ ਘਨ ਬੂੰਦ ਪ੍ਰਿਯ ਪ੍ਰਿਯ ਗੁਨ ਗਾਨ ਹੈ।
ਦਿਨਕਰ ਓਰ ਭੋਰ ਚਾਹਤ ਨਹੀਂ ਚਕੋਰ,
ਮਨ ਬਚ ਕ੍ਰਮ ਹਿਮਕਰ ਪ੍ਰਿਯ ਪ੍ਰਾਨ ਹੈ।
ਤੈਸੇ ਗੁਰਸਿਖ ਆਨਦੇਵ ਸੇਵ ਰਹਿਤ ਪੈ,
ਸਹਜ ਸੁਭਾਵ ਨ ਅਵਗਯਾ ਅਭਿਮਾਨ ਹੈ।(ਕਬਿਤ ਸਵੈਯੇ,ਨੰਬਰ 466)

ਅਰਥਾਤ ਜਿਵੇਂ ਪਤੀਬ੍ਰਤ ਔਰਤ ਪਰਾਏ ਪੁਰਖ ਦਾ ਮੂੰਹ ਦੇਖਣਾ ਵੀ ਪਸੰਦ ਨਹੀਂ ਕਰਦੀ ਸਗੋਂ ਉਸ ਦਾ ਪੂਰਨ ਧਿਆਨ ਆਪਣੇ ਪਤੀ ਵਿਚ ਹੀ ਲੀਨ ਹੁੰਦਾ ਹੈ। ਦੁਨੀਆਂ ਵਿਚ ਪਾਣੀ ਦੇ ਸ੍ਰੋਤ ਸਰੋਵਰ, ਨਦੀਆਂ ਤੇ ਸਾਗਰ ਆਦਿ ਅਨੇਕ ਹਨ ਪਰ ਬੰਬੀਹੇ ਦਾ ਇਨ੍ਹਾਂ ਵਿਚੋਂ ਕਿਸੇ ਉਪਰ ਵੀ ਮਨ ਨਹੀਂ ਪਤੀਜਦਾ ਕਿਉਂਕਿ ਉਸ ਦੀ ਪਿਆਸ ਮਿਟਾਉਣ ਦੀ ਸਮਰਥਾ ਕੇਵਲ ਸਵਾਂਤ ਬੂੰਦ ਵਿਚ ਹੀ ਹੁੰਦੀ ਹੈ ਜਿਸ ਕਰ ਕੇ ਉਹ ਕੇਵਲ ਉਸੇ ਦੇ ਗੁਣ ਗਾਉਂਦਾ ਹੈ ਅਤੇ ਉਸ ਬੂੰਦ ਦੀ ਪ੍ਰਾਪਤੀ ਤੇ ਆਪਣਾ ਮਨ ਕੇਂਦਰਤ ਰਖਦਾ ਹੈ। ਜਿਵੇਂ ਚਕੋਰ ਦੀ ਪ੍ਰੀਤ ਸੂਰਜ ਦੀ ਰੌਸ਼ਨੀ ਨਾਲ ਜ਼ਰਾ ਜਿੰਨੀ ਵੀ ਨਹੀਂ ਹੁੰਦੀ ਉਸ ਦੇ ਪ੍ਰਾਣ ਕੇਵਲ ਚੰਦ ਚਾਨਣੀ ਨਾਲ ਬਝੇ ਹੋਏ ਹੁੰਦੇ ਹਨ। ਤਿਵੇਂ ਹੀ ਅਨਿੰਨ ਸਿਖ ਆਪਣੇ ਸਤਿਗੁਰੂ ਬਿਨਾਂ ਕਿਸੇ ਹੋਰ ਉਪਰ ਸ਼ਰਧਾ ਨਹੀਂ ਰਖਦਾ ਭਾਵੇਂ ਉਹ ਇਸ ਭਗਤੀ ਪ੍ਰਭਾਵ ਅਧੀਨ ਕਿਸੇ ਦੂਸਰੇ ਦਾ ਅਨਾਦਰ ਵੀ ਨਹੀਂ ਕਰਦਾ ਸਗੋਂ ਸਹਜ ਸੁਭਾਵ ਹੀ ਵਿਚਰਦਾ ਹੈ। (466)

ਮਹਾਰਾਜ ਬੀਰ ਸਿੰਘ ਜੀ ਦਾ ਇਹ ਅਸੂਲ ਰਿਹਾ ਕਿ ਆਪ ਨਾ ਕਦੇ ਸਤਿਗੁਰੂ ਜੀ ਦੇ ਬਰਾਬਰ ਬੈਠਦੇ ਤੇ ਨਾ ਹੀ ਰਾਤ ਨੂੰ ਸਤਿਗੁਰੂ ਜੀ ਵਾਲੇ ਪਾਸੇ ਨੂੰ ਚਰਨ ਕਰ ਕੇ ਬਿਰਾਜਦੇ ਸਨ। ਆਪ ਨੂੰ ਵਿਦੇਸ਼ੀ ਦੌਰਿਆਂ ਸਮੇਂ ਵੀ ਇੰਨਾਂ ਗਿਆਨ ਹੁੰਦਾ ਸੀ ਕਿ ਉਸ ਦਿਨ ਸਤਿਗੁਰੂ ਜੀ ਕਿਥੇ ਤੇ ਕਿਸ ਦਿਸ਼ਾ ਵਿਚ ਵਿਚਰ ਰਹੇ ਹੋਣਗੇ। ਇਸ ਲਈ ਸੌਣ ਸਮੇਂ ਵੀ ਆਪ ਦੇ ਸਨਮਾਨ ਦਾ ਪੂਰਾ ਧਿਆਨ ਰਖਦੇ।

ਮਹਾਰਾਜ ਜੀ ਨੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਜਨਵਰੀ 1973 ਵਿਚ ਸ੍ਰੀਲੰਕਾ ਵਿਚ ਹੋਏ ਸ਼ਾਕਾਹਾਰੀ ਸੰਮੇਲਨ ਵਿਚ ਭਾਗ ਲਿਆ ਜਿਥੇ ਆਪ ਨੇ ਇਕ ਸਮਾਗਮ ਦੀ ਪ੍ਰਧਾਨਗੀ ਵੀ ਕੀਤੀ। ਇਸ ਵਾਸਤੇ ਕ੍ਰਿਤੱਗਯਤਾ ਪ੍ਰਗਟਾਉਂਦਿਆਂ ਆਪ ਜੀ ਨੇ ਸਤਿਗੁਰੂ ਜੀ ਦੇ ਚਰਨ ਕਮਲਾਂ ਵਿਚ ਕੋਲੰਬੋ ਤੋਂ ਇਕ ਪੱਤਰ ਲਿਖਿਆ ਸੀ ਕਿ ਉਨ੍ਹਾਂ ਨੂੰ ਇਹ ਮਾਣ ਕੇਵਲ ਆਪ ਦੀ ਕਿਰਪਾ ਸਦਕਾ ਹੀ ਪ੍ਰਾਪਤ ਹੋਇਆ ਸੀ।

ਨਾਮਧਾਰੀ ਪੰਥ ਵਿਚ ਇਕ ਸੰਕਟ ਕਾਲ ਅਜਿਹਾ ਵੀ ਆਇਆ ਕਿ ਸਤਿਗੁਰੂ ਜੀ ਤੇ ਮਹਾਰਾਜ ਜੀ ਦੀ 'ਰਾਮ ਲਛਮਣ' ਦੀ ਪ੍ਰਸਿੱਧੀ ਪ੍ਰਾਪਤ ਜੋੜੀ ਵਿਚ ਕੁਛ ਚੁਗਲਖੋਰਾਂ ਨੇ ਪਾੜਾ ਪਾ ਦਿਤਾ।

ਨੌਬਤ ਇਥੋਂ ਤਕ ਪੁਜ ਗਈ ਕਿ ਮਹਾਰਾਜ ਨਾਲ ਨੇੜਤਾ ਦਿਖਾਉਣ ਦੇ ਚਾਹਵਾਨ ਕੁਛ ਵਿਅਕਤੀਆਂ ਨੇ ਸਤਿਗੁਰੂ ਜੀ ਦੇ ਮੁਕਾਬਲੇ ਮਹਾਰਾਜ ਜੀ ਉਪਰ ਵੀ ਚੌਰ ਕਰਨ ਦਾ ਮਨਸੂਬਾ ਬਣਾ ਲਿਆ।ਪੰਥਕ ਹਿਤੈਸ਼ੀ ਵਿਅਕਤੀ ਇਹ ਕੁਛ ਹੋਣ ਦੇਣ ਦੇ ਵਿਰੁਧ ਸਨ ਪਰ ਉਨ੍ਹਾਂ ਕੋਲ ਆਪਣੀ ਵੇਦਨਾ ਪ੍ਰਗਟਾਉਣ ਦਾ ਹੌਸਲਾ ਤੇ ਭਾਸ਼ਾ ਨਹੀਂ ਸੀ। ਕੁਛ ਅਗਿਆਤ ਵਿਅਕਤੀਆਂ ਨੇ ਇਨ੍ਹਾਂ ਸਤਰਾਂ ਦੇ ਲੇਖਕ ਕੋਲ ਇਹ ਸਮਝ ਕੇ ਪਹੁੰਚ ਕੀਤੀ ਕਿ ਸ਼ਾਇਦ ਉਹ ਉਨ੍ਹਾਂ ਦੀਆਂ ਭਾਵਨਾਵਾਂ ਮਹਾਰਾਜ ਜੀ ਤਕ ਪਹੁੰਚਾ ਸਕੇ।ਦਾਸ ਵੀ ਅਜਿਹੀ ਹਰਕਤ ਨੂੰ ਪੰਥਕ ਹਿਤਾਂ ਲਈ ਮਹਾਨ ਹਾਨੀਕਾਰਕ ਸਮਝਦਾ ਸੀ। ਮਹਾਰਾਜ ਜੀ ਕੋਠੀ ਦੀ ਦੂਸਰੀ ਮੰਜ਼ਲ ਤੇ ਆਪਣਾ ਸਵੇਰ ਦਾ ਨਿਤਨੇਮ ਕਰ ਰਹੇ ਸਨ।ਦਾਸ ਨੂੰ ਆਪ ਪਾਸ ਕਿਸੇ ਸਮੇਂ ਜਾਣ ਦੀ ਆਗਿਆ ਸਹਿਜੇ ਮਿਲ ਜਾਂਦੀ ਸੀ। ਜਾ ਕੇ ਮਹਾਰਾਜ ਜੀ ਅਗੇ ਹਥ ਜੋੜ ਕੇ ਖੜ੍ਹਾ ਹੋ ਗਿਆ। ਪੁਛਿਆ ਕੀ ਗੱਲ ਹੈ?

ਦਾਸ ਨੇ ਅਰਜ਼ ਦਾ ਖੁਲਾਸਾ ਕਰ ਦਿਤਾ। ਮਹਾਰਾਜ ਜੀ ਕਹਿਣ ਲਗੇ ਇਹ ਲੋਕ ਤਾਂ ਕਦੋਂ ਦੀਆਂ ਅਜਿਹੀਆਂ ਵਿਉਂਤਾਂ ਬਣਾਈ ਬੈਠੇ ਹਨ!" ਦਾਸ ਨੇ ਅਰਜ਼ ਕੀਤੀ ਕਿ ਅਜਿਹਾ ਹੋਣ ਨਾਲ ਪੰਥ ਦਾ ਬਹੁਤ ਨੁਕਸਾਨ ਹੋਵੇਗਾ। ਪੰਥਕ ਏਕਤਾ ਨੂੰ ਵੀ ਸੱਟ ਵਜੇਗੀ। ਪੰਥ ਦਾ ਭਲਾ ਇਸੇ ਵਿਚ ਹੀ ਜਾਪਦਾ ਹੈ ਕਿ ਅਜਿਹੇ ਕਿਸੇ ਵੀ ਵਿਅਕਤੀ ਦੀ ਵਿਉਂਤ ਨੂੰ ਅਮਲੀ ਰੂਪ ਨਾ ਦਿਤਾ ਜਾਵੇ ।ਮਹਾਰਾਜ ਜੀ ਨੇ ਦਾਸ ਦਾ ਮਾਣ ਰਖਦਿਆਂ ਹੁਕਮ ਕੀਤਾ ਕਿ ਉਹ ਇਸ ਗੱਲ ਨੂੰ ਭਲੀ ਭਾਂਤ ਸਮਝਦੇ ਹਨ ਤੇ ਚੌਰ ਵਾਲੀ ਗੱਲ ਨਹੀਂ ਹੋਵੇਗੀ।

# ਸਿਖੀ ਪ੍ਰੰਪਰਾ ਤੇ ਮਰਯਾਦਾ ਦੇ ਸੰਰਖਿਅਕ:

ਭਗਵਾਨ ਰਾਮ ਜੀ ਨੂੰ ਮਰਯਾਦਾ ਪ੍ਰਸ਼ੋਤਮ ਵਜੋਂ ਯਾਦ ਕੀਤਾ ਜਾਂਦਾ ਹੈ। ਤ੍ਰੇਤੇ ਜੁਗ ਦੀ ਮਰਯਦਾ ਦਾ ਕਲਿਜੁਗ ਦੀ ਵੀਹਵੀਂ ਸਦੀ ਈਸਵੀ ਦੀ ਮਰਯਾਦਾ ਨਾਲੋਂ ਜ਼ਮੀਨ ਅਸਮਾਨ ਦਾ ਫਰਕ ਹੈ। ਨਾਮਧਾਰੀ ਸਿਖਾਂ ਦੀ ਮਰਯਾਦਾ,ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਦਸਮੇਸ਼ ਜੀ ਵਲੋਂ ਨਿਰਧਾਰਤ ਸਿਖੀ ਦੀ ਮਰਯਾਦਾ ਵਿਚ ਸਤਿਗੁਰੂ ਰਾਮ ਸਿੰਘ ਜੀ ਵਲੋਂ ਦ੍ਰਿੜ੍ਹਾਈ ਮਰਯਾਦਾ ਪਰਵਾਣਤ ਹੈ।ਇਹ ਮਰਯਾਦਾ 'ਸਿਲ ਜੋਗ ਅਲੂਣੀ ਚਟੀਐ' ਵਾਲੀ ਕਠਿਨ ਤਪਸਿਆ ਹੈ। ਇਸ ਮਰਯਾਦਾ ਨੂੰ ਜਿਸ ਲਗਨ ਤੇ ਨਿਸ਼ਠਾ ਨਾਲ ਮਹਾਰਾਜ ਬੀਰ ਸਿੰਘ ਜੀ ਨੇ ਅਪਣਾਇਆ ਤੇ ਇਸ ਦੀ ਸੰਭਾਲ ਅਤੇ ਅਗੋਂ ਪਰਚਾਰ-ਪ੍ਰਸਾਰ ਲਈ ਆਪ ਕਮਰਬਧ ਰਹੇ ਉਸ ਦੀ ਉਦਾਹਰਣ ਮਿਲਣੀ ਅਸੰਭਵ ਹੈ।

ਇਸ ਗਲ ਦਾ ਇਹ ਭਾਵ ਕਢਣਾ ਤਾਂ ਅਨੁਚਿਤ ਹੋਵੇਗਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਇਸ ਮਰਯਾਦਾ ਵਿਚ ਕਦੇ ਵੀ ਢਿਲ ਆਉਣ ਦਿੰਦੇ ਹਨ ਪਰ ਆਪ ਜੀ ਜਦੋਂ ਕਦੇ ਮਰਯਾਦਾ ਉਪਰ ਪਹਿਰੇ ਬਾਰੇ ਬਚਨ ਕਰਦੇ ਹਨ ਤਦ ਇਹ
ਵਡਿਆਈ ਮਹਾਰਾਜ ਬੀਰ ਸਿੰਘ ਜੀ ਨੂੰ ਦਿੰਦੇ ਅਕਸਰ ਫਰਮਾਇਆ ਕਰਦੇ ਹਨ ਕਿ ਆਪ ਜੀ ਮਹਾਰਾਜ ਜੀ ਦੀ ਮਰਯਾਦਾ ਨੂੰ ਸਰਬੋਪਰ ਮੰਨਦੇ ਹਨ।ਆਪ ਆਪਣੀ ਮਰਯਾਦਾ ਵਿਚ ਕਿਸੇ ਤੁਟੀ ਦੇ ਰਹਿ ਜਾਣ ਦੀ ਸੰਭਾਵਨਾ ਤੋਂ ਇਨਕਾਰ ਨਹੀਂ ਕਰਦੇ ਪਰ ਮਹਾਰਾਜ ਜੀ ਦੀ ਮਰਯਾਦਾ ਨੂੰ ਤ੍ਰੁਟੀਆਂ ਰਹਿਤ ਦਸ ਕੇ ਮਾਣ ਬਖਸ਼ਦੇ।

ਮਹਾਰਾਜ ਜੀ ਦਾ ਸਰੀਰ ਕਿਸੇ ਸਮੇਂ ਚਾਹੇ ਕਿੰਨਾਂ ਵੀ ਕਸ਼ਟ ਗ੍ਰਸਤ ਹੁੰਦਾ ਆਪ ਆਪਣੇ ਨਿਰਧਾਰਤ ਨਿਤਕਰਮ ਅਤੇ ਮਰਯਾਦਾ ਵਿਚ ਜ਼ਰਾ ਵੀ ਫਰਕ ਨਹੀਂ ਸਨ ਆਉਣ ਦਿੰਦੇ !ਉਹ ਦਿਨ ਵਿਚ ਆਪਣੇ ਮਿਥੇ ਹੋਏ ਤਿੰਨ ਇਸ਼ਨਾਨ ਕਦੇ ਨਾ ਖੁੰਝਣ ਦਿੰਦੇ। ਜਿੰਨੀਆਂ ਬਾਣੀਆਂ ਦਾ ਪਾਠ ਰਾਤ ਦੇ ਕੀਰਤਨ ਸੋਹਿਲੇ ਦੇ ਪਾਠ ਤੋਂ ਪਹਿਲਾਂ ਆਪ ਨੇ ਆਪਣੇ ਨਿਤਨੇਮ ਵਿਚ ਸ਼ਾਮਲ ਕੀਤਾ ਹੋਇਆ ਸੀ ਉਹ ਹਰ ਹਾਲਤ ਵਿਚ ਪੂਰਾ ਕਰਦੇ। ਜੇ ਕਦੇ ਕਿਸੇ ਕੌਮਾਂਤਰੀ ਸਮਾਗਮ ਵਿਚ ਭਾਗ ਲੈਣ ਕਾਰਨ ਰਾਤ ਨੂੰ ਦੇਰ ਨਾਲ ਵੀ ਬਿਰਾਜਦੇ ਤਦ ਵੀ ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦੇ ਕੀਰਤਨ ਵਿਚ ਸਮੇਂ ਸਿਰ ਹਾਜ਼ਰ ਹੋ ਜਾਂਦੇ। ਇਕ ਵਾਰ ਹਵਾਈ ਸਫਰ ਕਰਦਿਆਂ ਤੜਕੇ ਦੇ ਇਸ਼ਨਾਨ ਦਾ ਸਮਾਂ ਹੋ ਗਿਆ। ਹਵਾਈ ਜਹਾਜ਼ ਵਿਚ ਇਸ਼ਨਾਨ ਲਈ ਸੁਖਾਵੀਂ ਜਗ੍ਹਾ ਨਹੀਂ ਹੁੰਦੀ ਪਰ ਮਹਾਰਾਜ ਜੀ ਨੇ ਜਿਵੇਂ ਕਿਵੇਂ ਆਪਣੇ ਇਸ਼ਨਾਨ ਦਾ ਨਿਯਮ ਉਥੇ ਵੀ ਨਿਭਾ ਲਿਆ।

# ਸਤਿਗੁਰੂ ਜੀ ਦੇ ਸੇਵਕ:

ਮਹਾਰਾਜ ਬੀਰ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਰੀਰਕ ਸੇਵਾ ਦਾ ਮੌਕਾ ਬਹੁਤਾ ਪ੍ਰਾਪਤ ਹੋਇਆ।ਜਦੋਂ ਸਤਿਗੁਰੂ ਜੀ, ਠਾਕੁਰ ਦਲੀਪ ਸਿੰਘ ਸਹਿਤ, ਮੰਡੀ (ਹਿਮਾਚਲ) ਦਾ ਅੰਤਮ ਦੌਰਾ ਕਰ ਕੇ ਅਪਰੈਲ 1959 ਵਿਚ, ਦੁਆਬੇ ਰਾਹੀਂ ਵਾਪਸ ਭੈਣੀ ਸਾਹਿਬ ਆਏ ਤਦ ਆਪ ਦਾ ਸਰੀਰ ਠੀਕ ਨਹੀਂ ਸੀ। ਦਿਨੋ ਦਿਨ ਹਾਲਤ ਖਰਾਬ ਹੁੰਦੇ ਗਏ ਤੇ ਇਕ ਸਮਾਂ ਉਹ ਵੀ ਆਇਆ ਕਿ ਆਪ ਦੀ ਸਰੀਰਕ ਦਸ਼ਾ ਸਾਰੇ ਪੰਥ ਲਈ ਤੇ ਪੰਥਕ ਹਿਤੈਸ਼ੀਆਂ ਲਈ ਚਿੰਤਾ ਦਾ ਕਾਰਨ ਬਣਨਾ ਸ਼ੁਰੂ ਹੋ ਗਈ।ਮਹਾਰਾਜ ਜੀ ਲੇਖਕ ਨੂੰ ਅਕਸਰ ਦਸਿਆ ਕਰਦੇ ਕਿ ਸਚੇ ਪਾਤਸ਼ਾਹ ਜੀ ਦਾ ਸਰੀਰ ਇੰਨਾਂ ਨਿਤਾਣਾ ਹੋ ਗਿਆ ਕਿ ਰਾਤ ਨੂੰ ਠੰਢ ਮਹਿਸੂਸ ਕਰਨ ਲਗ ਜਾਂਦਾ। ਮਹਾਰਾਜ ਜੀ ਆਪ ਜੀ ਦੇ ਨਾਲ ਬਿਸਤਰੇ ਤੇ ਹੁੰਦੇ ਅਤੇ ਆਪਣਾ ਨਿਘਾ ਸਰੀਰ ਸ੍ਰੀ ਜੀ ਦੇ ਠੰਢੇ ਸਰੀਰ ਨਾਲ ਜੋੜ ਕੇ ਉਸ ਨੂੰ ਨਿਘ ਪ੍ਰਦਾਨ ਕਰਦੇ। ਵਰਤਮਾਨ ਸਤਿਗੁਰੂ ਜੀ ਕਈ ਵਾਰ ਮਹਾਰਾਜ ਜੀ ਵਲੋਂ ਕੀਤੀ ਇਸ ਸੇਵਾ ਪ੍ਰਤੀ ਪ੍ਰਸੰਤਾ ਪ੍ਰਗਟਾਉਂਦੇ ਹੋਏ ਬਚਨ ਕਰਦੇ ਕਿ ਮਹਾਰਾਜ ਜੀ ਵਲੋਂ ਅਟੱਲ ਪ੍ਰਤਾਪੀ ਜੀ ਦੀ ਕੀਤੀ ਸਰੀਰਕ ਸੇਵਾ ਦਾ ਦੇਣ ਨਹੀਂ ਦਿਤਾ ਜਾ ਸਕਦਾ।

# ਨਾਮਧਾਰੀ ਇਤਿਹਾਸ ਦਾ ਭੰਡਾਰ:

ਲੇਖਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਾਕਾਇਦਾ ਸੇਵਾ ਵਿਚ 1965 ਵਿਚਲੇ ਵਿਦਿਅਕ ਸੰਮੇਲਨ ਸਮੇਂ ਆਇਆ ਸੀ। ਬਹੁਤ ਵਾਰੀ ਸਤਿਗੁਰੂ ਜੀ ਤੇ ਮਹਾਰਾਜ ਜੀ ਦੀ ਸਾਂਝੀ ਸੇਵਾ ਦੇ ਮੌਕੇ ਵੀ ਬਣਦੇ ਰਹੇ ਪਰ ਪਤਾ ਨਹੀਂ ਤਾਂ ਮਹਾਰਾਜ ਜੀ ਦੀ ਇਤਿਹਾਸ ਵਿਚ ਰੁਚੀ ਨੂੰ ਮੁਖ ਰਖਦਿਆਂ ਜਾਂ ਕਿਸੇ ਅਣਜਾਣੇ ਕਾਰਨ ਸਤਿਗੁਰੂ ਜੀ ਨੇ ਦਾਸ ਨੂੰ ਮਹਾਰਾਜ ਜੀ ਵਲ ਜਾਣ ਦਾ ਆਦੇਸ਼ ਦਿਤਾ। ਇਕ ਸਮੇਂ ਕੇਵਲ ਅਸੀਂ ਤਿੰਨੇ ਇਕੱਠੇ ਸਾਂ: ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ ਅਤੇ ਦਾਸ। ਇਤਿਹਾਸ ਨਾਲ ਸਬੰਧਤ ਦੋ ਕੁ ਵਿਸ਼ਿਆਂ ਤੇ ਵਿਚਾਰ ਹੋਈ ਜਿਨ੍ਹਾਂ ਨੂੰ ਸਚੇ ਪਾਤਸ਼ਾਹ ਜੀ ਦਾਸ ਰਾਹੀਂ ਨੇਪਰੇ ਚੜ੍ਹਵਾਉਣ ਦੇ ਇਛਕ ਸਨ। ਇਕ ਵਿਚ ਦਾਸ ਦਾ ਪਥ-ਪ੍ਰਦਰਸ਼ਨ ਤੇ ਸਹਾਇਤਾ ਸਤਿਗੁਰੂ ਜੀ ਨੇ ਕਰਨੀ ਸੀ ਤੇ ਦੂਜੇ ਵਿਚ ਮਹਾਰਾਜ ਜੀ ਨੇ। ਅਫਸੋਸ ਦੀ ਗੱਲ ਸੀ ਕਿ ਕੁਝ ਵਿਅਕਤੀਆਂ ਦੀ ਗਲਤ ਦਖਲੰਦਾਜ਼ੀ ਕਾਰਨ ਪਹਿਲਾ ਕਾਰਜ ਛੋਹਿਆ
ਹੀ ਨਾ ਜਾ ਸਕਿਆ। ਦੂਜਾ ਸਿਰੇ ਤਾਂ ਚੜ੍ਹ ਗਿਆ ਪਰ ਪੁਸਤਕ ਜਾਮਾ ਧਾਰਨ ਨਾ ਕਰ ਸਕਿਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੱਦੀ ਨਸ਼ੀਨੀ ਤੋਂ ਛੇਤੀ ਪਿਛੋਂ ਨਾਮਧਾਰੀ ਇਤਿਹਾਸ ਦੀ ਸਮਗਰੀ ਇਕਤਰ ਕਰਨ ਦਾ ਉਪਰਾਲਾ ਕੀਤਾ। ਮਹਾਰਾਜ ਬੀਰ ਸਿੰਘ ਜੀ ਨੂੰ ਸ੍ਰੀ ਜੀ ਦੀ ਸੰਗਤ ਦੇ ਫਲਸਰੂਪ ਆਪ ਦਾ ਦਿਮਾਗ ਵੀ ਇਤਿਹਾਸ ਨਾਲ ਸਬੰਧਤ ਸਮਗਰੀ ਦਾ ਵਿਸ਼ਾਲ ਭੰਡਾਰ ਸਮੋਈ ਬੈਠਾ ਸੀ। ਵਰਤਮਾਨ ਸਤਿਗੁਰੂ ਜੀ ਵੀ ਆਪ ਦੀ ਇਤਿਹਾਸਕ ਜਾਣਕਾਰੀ ਦਾ ਯੋਗ ਮੁਲੰਕਣ ਕਰਦੇ ਸਨ। ਜਦੋਂ 1977 ਈ: ਵਿਚ 'ਨਾਮਧਾਰੀ ਨਿਤਨੇਮ' ਦੀ ਭੂਮਿਕਾ ਲਿਖਵਾਉਣ ਦੀ ਸਚੇ ਪਾਤਸ਼ਾਹ ਜੀ ਨੇ ਇਛਾ ਪ੍ਰਗਟਾਈ ਤਦ ਆਪ ਨੇ ਭੂਮਿਕਾ ਲਿਖਣ ਦੀ ਸੇਵਾ ਦਾਸ ਨੂੰ ਬਖਸ਼ੀ ਪਰ ਉਸ ਨੂੰ ਪ੍ਰਵਾਨਗੀ ਦੇਣ ਦਾ ਅਧਿਕਾਰ ਸ੍ਰੀ ਮਹਾਰਾਜ ਜੀ ਨੂੰ ਹੀ ਦਿਤਾ।ਇਹ ਇਕ ਅਜਿਹੀ ਇਤਿਹਾਸਕ ਕਿਸਮ ਦੀ ਲਿਖਤ ਸੀ ਕਿ ਇਸ ਵਿਚ ਕਿਸੇ ਗਲਤੀ ਦੀ ਰੰਚਕ ਮਾਤਰ ਗੁੰਜਾਇਸ਼ ਵੀ ਨਾ ਰਹਿਣ ਦੇਣ ਦੇ ਵਿਚਾਰ ਨਾਲ ਮਹਾਰਾਜ ਜੀ ਨੇ ਸਹਾਇਕਾਂ ਦੇ ਤੌਰ ਤੇ ਨਾਮਧਾਰੀ ਪੰਥ ਦੇ ਦੋ ਵਿਦਵਾਨ ਵਿਅਕਤੀਆਂ ਪੰਡਤ ਗੋਪਾਲ ਸਿੰਘ ਜੀ ਤੇ ਮਾਸਟਰ ਨਿਹਾਲ ਸਿੰਘ ਜੀ ਨੂੰ ਨਾਲ ਬਿਠਾ ਕੇ ਸਪਸ਼ਟੀਕਰਨ ਲੇਖਕ ਕੋਲੋਂ ਲੈਂਦਿਆਂ ਇਸ ਲਿਖਤ ਨੂੰ ਪ੍ਰਵਾਨਗੀ ਦੇਣ ਦੀ ਕਿਰਪਾ ਕੀਤੀ ਸੀ।

ਗੱਦੀ ਨਸ਼ੀਨੀ ਪਿਛੋਂ ਸਤਿਗੁਰੂ ਜੀ ਪਾਸ ਧਾਰਮਕ ਤੇ ਅਧਿਆਤਮਕ ਕਾਰਜ ਖੇਤਰ ਦੀਆਂ ਜ਼ਿਮੇਵਾਰੀਆਂ ਵਧ ਗਈਆਂ। ਇਸ ਸਮੇਂ ਨਾਮਧਾਰੀ ਪੰਥ ਉਪਰ ਕਈ ਮੁਕੱਦਮੇ ਚੱਲ ਰਹੇ ਸਨ ਜਿਨ੍ਹਾਂ ਵਿਚ ਕਈ ਇਤਿਹਾਸਕ ਕਿਸਮ ਦੇ ਅਦਾਲਤੀ ਮੁਕਦਮੇ ਵੀ ਸ਼ਾਮਲ ਸਨ।ਬੀਬੀ ਭਾਗਸੀ ਦਾ ਮੁਕਦਮਾ ਵੀ ਅਜਿਹਾ ਹੀ ਸੀ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕਾਰਜ ਕਾਲ ਤੋਂ ਰੀਂਘਦਾ ਆ ਰਿਹਾ ਸੀ। ਰਾਜਸੀ ਤੇ ਅਦਾਲਤੀ ਕਾਰਜ ਖੇਤਰ ਮਹਾਰਾਜ ਜੀ ਦੀ ਦੇਖ ਰੇਖ ਵਿਚ ਆਇਆ।

ਬੀੜ ਭਮਾਰਸੀ ਜਾਂ ਮਢਾਰੜ੍ਹ, 1921ਈ: ਵਿਚ ਨਾਭਾ ਰਿਆਸਤ ਦੇ ਮਹਾਰਾਜਾ ਰਿਪੁਦਮਨ ਸਿੰਘ ਨੇ ਆਪਣੇ ਘਰ ਪੁਤਰ, ਟਿੱਕਾ ਸਾਹਿਬ, ਦੇ ਜਨਮ ਲੈਣ ਦੀ ਖੁਸ਼ੀ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭੇਟਾ ਕੀਤੀ ਸੀ ਪਰ ਮਹਾਰਾਜੇ ਨੂੰ ਅੰਗਰੇਜ਼ਾਂ ਦੀ ਕੂਟਲਨੀਤੀ ਅਧੀਨ ਗੱਦੀ ਤੋਂ ਉਤਾਰ ਕੇ ਦੇਸ ਨਿਰਵਾਸਤ ਕੀਤੇ ਜਾਣ ਪਿਛੋਂ ਅੰਗਰੇਜ਼ ਪ੍ਰਬੰਧਕ 'ਓਗਲਵੀ' ਇਹ ਜ਼ਮੀਨ ਨਾਮਧਾਰੀਆਂ ਨੂੰ ਦਿਤੇ ਜਾਣ ਦਾ ਡਟ ਕੇ ਵਿਰੋਧ ਕਰ ਰਿਹਾ ਸੀ। ਇਹ ਮੁਕਦਮਾ ਮਹਾਰਾਜ ਬੀਰ ਸਿੰਘ ਦੀ ਪੈਰਵਈ ਦੇ ਫਲਸਰੂਪ ਨੇਪਰੇ ਚੜ੍ਹਿਆ ਸੀ। ਇਸ ਮੁਕਦਮੇ ਨਾਲ ਸਬੰਧਤ ਸਾਰੀਆਂ ਬਾਰੀਕੀਆਂ ਮਹਾਰਾਜ ਜੀ ਦੇ ਜਿਵੇਂ ਪੋਟਿਆਂ ਉਪਰ
ਹੋਣ। ਆਪ ਨੇ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਇਸ ਮੁਕਦਮੇ ਨਾਲ ਸਬੰਧਤ ਬਹੁਤ ਕੀਮਤੀ ਜਾਣਕਾਰੀ ਦੇਣ ਦੀ ਕਿਰਪਾ ਕੀਤੀ ਸੀ ਜਿਸ ਦੇ ਆਧਾਰ ਤੇ ਪੰਜਾਬ ਇਤਿਹਾਸ ਕਾਨਫਰੰਸ ਦੇ ਇਕ ਸਮਾਗਮ ਵਿਚ ਇਸ ਵਿਸ਼ੇ ਤੇ ਖੋਜ ਪੱਤਰ ਪੇਸ਼ ਕਰ ਕੇ ਆਮ ਇਤਿਹਾਸਕਾਰਾਂ ਵਿਚ ਇਸ ਮਾਮਲੇ ਸਬੰਧੀ ਡਾਕਟਰ ਗੰਡਾ ਸਿੰਘ ਜੀ ਵਲੋਂ ਪ੍ਰਚਾਰੇ ਕੂੜ ਦਾ ਭਾਂਡਾ ਭੰਨਿਆ ਜਾ ਸਕਿਆ ਸੀ।

ਇਤਿਹਾਸ ਦੇ ਸਬੰਧ ਵਿਚ ਉਲੇਖ ਕੀਤੇ ਜਾਣ ਵਾਲੀ ਇਕ ਘਟਨਾ ਹੈ ਸੋਵੀਅਤ ਵਿਦਵਾਨ ਨਤਾਸ਼ਾ ਦੀ ਭੈਣੀ ਸਾਹਿਬ ਫੇਰੀ। ਇਨ੍ਹਾਂ ਸਤਰਾਂ ਦੇ ਲੇਖਕ ਦਾ ਰੂਸੀ ਭਾਸ਼ਾ ਦੀ ਅਧਿਆਪਕਾ ਤੇ ਸੰਸਕ੍ਰਿਤ ਦੀ ਜਾਣੂ ਹੋਣ ਕਾਰਨ ਨਤਾਸ਼ਾ ਪੋਤਾਬੈਂਕੋ ਨਾਲ ਕਾਫੀ ਗੂੜ੍ਹਾ ਸੰਪਰਕ ਸੀ। ਸਤਿਗੁਰੂ ਜੀ ਦੀ ਆਗਿਆ ਨਾਲ ਉਸ ਨੂੰ 1963 ਈ: ਦੇ ਅਸੂ ਦੇ ਮੇਲੇ ਤੇ ਭੈਣੀ ਸਾਹਿਬ ਨਿਮੰਤ੍ਰਤ ਕੀਤਾ ਗਿਆ।ਉਹਨੇ ਇਸ ਮੇਲੇ ਦੀ ਇਕ ਫਿਲਮ ਵੀ ਬਣਾਈ ਜਿਹੜੀ ਸੋਵੀਅਤ ਯੂਨੀਅਨ ਵਿਚ ਦਿਖਾਈ ਗਈ ਤੇ ਉਸ ਦੀ ਇਕ ਪ੍ਰਤੀ ਪਿਛੋਂ ਜਾ ਕੇ ਮਹਾਰਾਜ ਜੀ ਨੂੰ ਵੀ ਭੇਜੀ ਗਈ ਸੀ। ਮੇਲੇ ਦੌਰਾਨ ਇਕ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਸਕਾਰ ਅਸਥਾਨ ਤੇ ਨਤਾਸ਼ਾ ਨਾਲ ਨਾਮਧਾਰੀ ਕੁਰਬਾਨੀਆਂ ਦੇ ਇਤਿਹਾਸ ਬਾਰੇ ਵਿਚਾਰ ਵਟਾਂਦਰਾ ਹੋਇਆ ਜਿਸ ਵਿਚ ਸਤਿਗੁਰੂ ਜੀ ਤੇ ਮਹਾਰਾਜ ਬੀਰ ਸਿੰਘ ਜੀ ਤੇ ਨਤਾਸ਼ਾ ਨਾਲ ਦਾਸ ਵੀ ਸ਼ਾਮਲ ਸੀ। ਮਹਾਰਾਜ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਰੂਸ ਵਿਚ ਹੋਣ ਦੇ ਚਰਚੇ ਦਾ ਜ਼ਿਕਰ ਕੀਤਾ ਤੇ ਨਾਲ ਹੀ ਕੁਛ ਨਾਮਧਾਰੀ ਸਿੰਘਾਂ ਵਲੋਂ, ਪ੍ਰਦੇਸੀ ਪ੍ਰੀਤਮ ਦੀ ਭਾਲ ਵਿਚ ਕੀਤੀ ਰੂਸ ਯਾਤਰਾ ਦੀ ਗੱਲ ਵੀ ਚੱਲੀ।

ਨਤਾਸ਼ਾ ਨੇ ਕਿਹਾ ਸੀ ਕਿ ਉਸ ਨੂੰ ਸੋਵੀਅਤ ਯੂਨੀਅਨ ਦੇ ਉਸ ਇਲਾਕੇ ਦੀ ਦਸ ਪਾਈ ਜਾਵੇ ਜਿਥੇ ਸਤਿਗੁਰੂ ਜੀ ਦੇ ਹੋਣ ਦੀ ਨਾਮਧਾਰੀ ਸ੍ਰੋਤਾਂ ਅਨੁਸਾਰ ਸੰਭਾਵਨਾ ਸੀ। ਫਿਰ ਅਗਲਾ ਕੰਮ ਸੋਵੀਅਤ ਭੂਗੋਲਿਕ ਸੰਸਥਾ ਕਰਵਾ ਦੇਵੇਗੀ। ਸ੍ਰੀ ਸਤਿਗੁਰੂ ਜੀ ਮਹਾਰਾਜ ਜੀ ਤੇ ਦਾਸ ਦਾ ਅਫਗਾਨਿਸਤਾਨ ਅਤੇ ਸੋਵੀਅਤ ਯੂਨੀਅਨ ਜਾਣ ਦਾ ਕਾਰਜਕ੍ਰਮ ਵੀ ਬਣਿਆ ਜਿਸ ਦੀ ਤਿਆਰੀ ਵਾਸਤੇ ਅਗਸਤ 1973 ਵਿਚ ਦਾਸ ਨੇ ਮਾਸਕੋ ਦਾ ਇਕ ਹਫਤੇ ਦਾ ਸਫਰ ਵੀ ਕੀਤਾ ਸੀ ਪਰ ਕਿਸੇ ਕਾਰਨ ਇਹ ਯੋਜਨਾ ਅਗੇ ਨਾ ਤੁਰ ਸਕੀ।

1981 ਈ: ਵਿਚ ਦਿਲੀ ਸਥਿਤ ਇਕ ਸੰਸਥਾ ਨੇ, ਜਿਸ ਦੇ ਮੁਖੀਆਂ ਵਿਚ ਪੰਜਾਬ ਦੇ ਸਾਬਕ ਮੁਖ ਮੰਤਰੀ ਕਾਮਰੇਡ ਰਾਮ ਕਿਸ਼ਨ ਜੀ ਸਨ, ਸ਼ਹੀਦਾਂ ਦੀ ਯਾਦ ਵਿਚ ਅਰਧ ਸ਼ਤਾਬਦੀ ਸਮਾਗਮ ਦਾ ਆਯੋਜਨ ਕੀਤਾ ਜਿਸ ਮੌਕੇ ਇਕ ਯਾਦਗਾਰੀ ਇਤਿਹਾਸ ਪੁਸਤਕ ਪ੍ਰਕਾਸ਼ਨ ਦਾ ਪ੍ਰਬੰਧ ਕੀਤਾ ਜਾ ਰਿਹਾ ਸੀ। ਇਸ ਸਬੰਧ ਵਿਚ ਕਾਮਰੇਡ ਜੀ ਵਲੋਂ ਇਕ ਪੱਤਰ ਭੈਣੀ ਸਾਹਿਬ ਵੀ ਲਿਖਿਆ ਗਿਆ ਤਾਂ ਕਿ ਨਾਮਧਾਰੀ ਸ਼ਹੀਦਾਂ ਦੀ ਯਾਦ ਨੂੰ ਬਣਦਾ ਹਿਸਾ ਪ੍ਰਦਾਨ ਕੀਤਾ ਜਾ ਸਕੇ। ਮਹਾਰਾਜ ਜੀ ਨੇ ਉਹ ਪੱਤਰ ਦਾਸ ਨੂੰ ਦਿੰਦਿਆਂ ਉਸ ਸਬੰਧ ਵਿਚ ਲਿਖਣ ਦੀ ਗੱਲ ਦਾਸ ਤੇ ਹੀ ਸੁਟ ਦਿਤੀ। ਦਾਸ ਨੇ ਕਿਸੇ ਨਵੀਂ ਗਲ ਨਾਲ ਪਾਠਕਾਂ ਤੇ ਦੇਸ਼-ਭਗਤਾਂ ਨਾਲ ਸਾਂਝ ਪਾਉਣ ਦੀ ਸੋਚ ਕੇ ਅੰਗਰੇਜ਼ੀ ਵਿਚ ਲੇਖ ਲਿਖਿਆ 'ਕੂਕਿਆਂ ਦਾ ਭਗਤ ਸਿੰਘ ਤੇ ਪ੍ਰਭਾਵ' ਜਿਸ ਤੇ ਮਹਾਰਾਜ ਜੀ ਨੇ ਹੈਰਾਨੀਜਨਕ ਪ੍ਰਸੰਤਾ ਪ੍ਰਗਟ ਕੀਤੀ ਤੇ ਕਮੇਟੀ ਨੇ ਆਪਣੇ ਵਲੋਂ ਵਿਸ਼ੇਸ਼ ਨੋਟ ਦੇ ਕੇ ਲੇਖ ਜਿਉਂ ਦਾ ਤਿਉਂ ਪ੍ਰਕਾਸ਼ਤ ਕੀਤਾ।

ਅਦਾਲਤੀ ਕੰਮਾਂ ਵਾਂਗ ਹੀ ਨਾਮਧਾਰੀ ਪੰਥ ਨਾਲ ਸਬੰਧਤ ਰਾਜਸੀ ਕੰਮਾਂ ਦਾਕਾਰਜ ਭਾਰ ਵੀ ਮਹਾਰਾਜ ਬੀਰ ਸਿੰਘ ਜੀ ਦੇ ਮੋਢਿਆਂ ਤੇ ਹੀ ਪਿਆ। ਜੇ ਸਤਿਗੁਰੂ ਜੀ ਪੰਡਤ ਜਵਾਹਰ ਲਾਲ ਨਹਿਰੂ ਨੂੰ ਦੇਸ ਦੇ ਰਖਿਆ ਫੰਡ ਲਈ ਨਾਮਧਾਰੀ ਪੰਥ ਵਲੋਂ ਇਕਵੰਜਾ ਹਜ਼ਾਰ ਰੁਪਏ ਦਾ ਚੈਕ ਭੇਟ ਕਰਨ ਗਏ ਤਦ ਵੀ ਮਹਾਰਾਜ ਜੀ ਨੂੰ ਨਾਲ ਲੈ ਕੇ ਅਤੇ ਜੇ ਉਨ੍ਹਾਂ ਦੇ ਉਤ੍ਰਾਧਿਕਾਰੀ ਸ੍ਰੀ ਲਾਲ ਬਹਾਦਰ ਸ਼ਾਸਤ੍ਰੀ ਜੀ ਨੂੰ ਮਿਲਣ ਗਏ ਤਦ ਵੀ ਮਹਾਰਾਜ ਜੀ ਨੂੰ ਨਾਲ ਲੈ ਕੇ।

ਜੇ ਨਾਮਧਾਰੀ ਪੰਥ ਦੇ ਕਿਸੇ ਸਮਾਗਮ ਤੇ ਕਿਸੇ ਰਾਜਪਾਲ, ਪ੍ਰਾਂਤਕ ਜਾਂ ਕੇਂਦਰੀ ਮੰਤਰੀ ਜਾਂ ਉਚ ਅਧਿਕਾਰੀ ਨੂੰ ਨਿਮੰਤ੍ਰਤ ਕਰਨ ਦਾ ਮਾਮਲਾ ਹੁੰਦਾ ਤਦ ਵੀ ਜ਼ਿਮੇਵਾਰੀ ਮਹਾਰਾਜ ਜੀ ਦੀ ਹੀ ਹੁੰਦੀ। ਕੇਂਦਰੀ ਸਰਕਾਰ ਦੇ ਕਈ ਮੰਤ੍ਰਾਲਿਆਂ ਜਿਵੇਂ ਰਖਿਆ, ਰੇਲ, ਵਿਦੇਸ਼ ਆਦਿ ਦੇ ਮੰਤ੍ਰਿਸ ਸਰਦਾਰ ਸਵਰਨ ਸਿੰਘ ਨਾਲ ਤਾਂ ਇੰਨੇ ਗੂੜ੍ਹੇ ਸਬੰਧ ਸਨ ਕਿ ਆਪ ਕਈ ਵਾਰ ਨਾਮਧਾਰੀ ਸਮਾਗਮਾਂ ਤੇ 'ਘਰਦਿਆਂ ਵਾਂਗ' ਚੁਪ ਚੁਪੀਤੇ ਹੀ ਆ ਪਹੁੰਚਦੇ ਸਨ। ਇਸੇ ਤਰ੍ਹਾਂ ਹਰਿਆਣਾ ਦੇ ਚੌਧਰੀ ਬੰਸੀ ਲਾਲ, ਚੌਧਰੀ ਭਜਨ ਲਾਲ ਤੇ ਚੌਧਰੀ ਦਲਬੀਰ ਸਿੰਘ ਨਾਲ ਵੀ ਆਪ ਦੇ ਨਿਕਟ ਸਬੰਧ ਸਨ। ਨਿਰੋਲ ਰਾਜਸੀ ਕਾਰਨਾਂ ਕਰ ਕੇ ਹੀ ਚੌਧਰੀ ਦੇਵੀ ਲਾਲ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਵਿਚਕਾਰ ਕੁਝ ਕੁੜੱਤਣ ਪੈਦਾ ਹੋ ਗਈ ਸੀ ਪਰ ਕੁਝ ਚਿਰ ਪਿਛੋਂ ਚੌਧਰੀ ਪਰਿਵਾਰ ਨੇ ਆਪਣੀ ਗਲਤੀ ਦਾ ਅਹਿਸਾਸ ਕਰਦਿਆਂ ਇਸ ਕੁੜੱਤਣ ਨੂੰ ਮਿਠਾਸ ਵਿਚ ਬਦਲ ਕੇ ਮਹਾਰਾਜ ਜੀ ਨੂੰ ਆਦਰ ਸਤਿਕਾਰ ਦੇਣਾ ਆਰੰਭ ਦਿਤਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਦੋਹਾਂ: ਸਾਹਿਬਜ਼ਾਦਿਆਂ ਨੂੰ ਗੁਰਮਤਿ ਸੰਗੀਤ ਦੀ ਸਿਖਿਆ ਵੀ ਚੋਟੀ ਦੇ ਸਮਕਾਲੀ ਸੰਗੀਤਾਚਾਰੀਆਂ ਤੋਂ ਦੁਆਈ।ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਤਾਂ ਸੰਗੀਤ ਦੇ ਖੇਤਰ ਵਿਚ ਕਈ ਨਵੀਆਂ ਅਸਚਰਜ ਜਨਕ ਪ੍ਰਾਪਤੀਆਂ ਕੀਤੀਆਂ। ਮਹਾਰਾਜ ਜੀ ਨੇ ਗੁਰਮਤਿ ਸੰਗੀਤ ਨੂੰ ਉਤਸ਼ਾਹਿਤ ਕਰਨ ਵਿਚ ਪੂਰਾ ਯੋਗਦਾਨ ਪਾਇਆ। ਅਜ ਗੁਰੂ ਅਰਜਨ ਦੇਵ ਜੀ ਵਲੋਂ ਨਿਰਧਾਰਤ ਗੁਰਮਤਿ ਸੰਗੀਤ ਦੀਆਂ ਰੀਤਾਂ ਨੂੰ ਸੰਭਾਲੀ ਰਖਣ ਦਾ ਮਾਣ ਕੇਵਲ ਨਾਮਧਾਰੀ ਪੰਥ ਨੂੰ ਹੀ ਪ੍ਰਾਪਤ ਹੈ।

## ਆਯੋਜਕ :

ਮਹਾਰਾਜ ਬੀਰ ਸਿੰਘ ਜੀ ਕਈ ਵਿਸ਼ਾਲ ਸਮਗਮਾਂ ਦੇ ਆਯੋਜਨ ਵਿਚ ਸਤਿਗੁਰੂ ਜੀ ਦੀ ਆਗਿਆ ਦਾ ਪੂਰੀ ਤਰ੍ਹਾਂ ਪਾਲਨ ਕਰਦੇ ਹੋਏ ਉਸ ਦੀ ਸਫਲਤਾ ਵਿਚ ਕੋਈ ਕਸਰ ਬਾਕੀ ਨਹੀਂ ਸਨ ਰਹਿਣ ਦਿੰਦੇ। 1973 ਈ: ਵਿਚ ਭਾਰਤੀ ਸ਼ਾਕਾਹਾਰੀ ਪ੍ਰਿਸ਼ਦ ਮਦਰਾਸ ਵਲੋਂ ਇਲਾਕਾਈ ਸ਼ਾਕਾਹਾਰੀ ਕਾਨਫਰੰਸ ਦਾ ਸਮਾਗਮ ਲੁਧਿਆਣੇ ਵਿਚ ਕਰਨ ਦਾ ਫੈਸਲਾ ਲਿਆ ਗਿਆ। ਸਤਿਗੁਰੂ ਜੀ ਦੀ ਇਛਿਆ ਸੀ ਕਿ ਅਜਿਹੇ ਸਮਾਗਮ ਦਾ ਉਦਘਾਟਨ ਕਿਸੇ ਅਜਿਹੇ ਕੇਂਦਰੀ ਜਾਂ ਪ੍ਰਾਂਤਕ ਮੰਤਰੀ ਤੋਂ ਕਰਵਾਇਆ ਜਾਵੇ ਜਿਹੜਾ ਆਪ ਸਹੀਂ ਮੁਹੀਂ ਸ਼ਾਕਾਹਾਰੀ ਹੋਵੇ ਜਿਸ ਨਾਲ ਆਮ ਲੋਕਾਂ ਵਿਚ ਸ਼ਾਕਾਹਾਰ ਦਾ ਪ੍ਰਭਾਵ ਤੇ ਪ੍ਰਚਾਰ ਵਧ ਹੋ ਸਕੇ। ਕੇਂਦਰ ਵਿਚ ਰਾਸ਼ਟਰਪਤੀ ਸ੍ਰੀ ਵੀ ਵੀ ਗਿਰੀ ਜੀ ਸ਼ਾਕਾਹਾਰੀ ਸਨ ਪਰ ਉਨ੍ਹਾਂ ਕੋਲ ਸ਼ਾਇਦ ਸਮਾਂ ਨਹੀਂ ਸੀ।

ਕਿਸੇ ਵਿਅਕਤੀ ਨੇ ਮਹਾਰਾਜ ਜੀ ਨੂੰ ਸੁਝਾਉ ਦਿਤਾ ਕਿ ਮੰਤ੍ਰੀਆਂ ਨਾਲੋਂ ਜੇ ਕਿਸੇ ਵਿਦਵਾਨ ਕੋਲੋਂ ਸਮਾਗਮ ਦਾ ਉਦਘਾਟਨ ਕਰਵਾਇਆ ਜਾਵੇ ਤਦ ਵਧੇਰੇ ਪ੍ਰਭਾਵਸ਼ਾਲੀ ਹੋਵੇਗਾ। ਮਹਾਰਾਜ ਜੀ ਨੇ ਡਾਕਟਰ ਕਿਰਪਾਲ ਸਿੰਘ ਨਾਰੰਗ, ਜੋ ਉਦੋਂ ਪੰਜਾਬੀ ਵਿਸ਼ਵਵਿਦਿਆਲਾ ਪਟਿਆਲਾ ਦੇ ਉਪਕੁਲਪਤੀ ਵੀ ਸਨ ਤੇ ਸਨ ਵੀ ਪੂਰੇ ਸ਼ਾਕਾਹਾਰੀ, ਨਾਲ ਵਿਚਾਰ ਕੀਤੀ। ਨਾਰੰਗ ਸਾਹਿਬ ਨੇ ਇਸ ਨੂੰ ਆਪਣਾ ਕੰਮ ਸਮਝ ਕੇ ਨਿਮੰਤ੍ਰਣ ਪ੍ਰਵਾਨ ਕਰ ਲਿਆ ਤੇ ਜਿਹੜੇ ਸ੍ਰੋਤਿਆਂ ਨੇ ਨਾਰੰਗ ਸਾਹਿਬ ਦਾ ਲੁਧਿਆਣਾ ਸਥਿਤ ਪੰਜਾਬ ਯੂਨੀਵਰਸਿਟੀ ਐਕਸਟੇਨਸ਼ਨ ਲਾਇਬ੍ਰੇਰੀ ਦੇ ਹਾਲ ਵਿਚ ਉਦਘਾਟਨੀ ਭਾਸ਼ਣ
ਸੁਣਿਆ ਉਨ੍ਹਾਂ ਸਭਨਾਂ ਨੇ ਮਹਾਰਾਜ ਜੀ ਨੂੰ ਉਦਘਾਟਨ ਕਰਤਾ ਦੀ ਚੋਣ ਤੇ ਵਧਾਈ ਦਿਤੀ ਸੀ।

ਆਮ ਕਰ ਕੇ ਵਿਸ਼ਵ ਸ਼ਾਕਾਹਾਰੀ ਕਾਨਫਰੰਸਾਂ ਦੇ ਸਮਾਗਮਾਂ ਵਿਚ ਸਰਗਰਮੀ ਨਾਲ ਭਾਗ ਲੈਣ ਦੀ ਪਿਰਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ 1957 ਤੋਂ ਹੀ ਪੈ ਚੁਕੀ ਸੀ ਤੇ ਵਰਤਮਾਨ ਸਤਿਗੁਰੂ ਜੀ ਨੇ ਉਸ ਨੂੰ ਅਗੇ ਤੋਰੀ ਰਖਿਆ। ਵਿਸ਼ਵ ਸ਼ਾਕਾਹਾਰੀ ਕਾਨਫਰੰਸਾਂ ਦੇ ਭਾਰਤ ਵਿਚ ਹੋਣ ਵਾਲੇ ਸਮਾਗਮਾਂ ਵਿਚ ਤਾਂ ਆਪ ਦੀ ਛਤਰ ਛਾਇਆ ਹੇਠ ਨਾਮਧਾਰੀ ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿਚ ਸ਼ਾਮਲ ਹੁੰਦੀਆਂ ਤੇ ਵਿਦੇਸ਼ੀ ਦਰਸ਼ਕਾਂ ਲਈ ਉਤਸ਼ਾਹ ਤੇ ਪ੍ਰੇਰਨਾ ਦਾ ਸ੍ਰੋਤ ਬਣਦੀਆਂ ਪਰ ਵਿਦੇਸ਼ਾਂ ਵਿਚਲੇ ਸਮਾਗਮਾਂ ਵਿਚ ਆਮ ਕਰ ਕੇ ਸਤਿਗੁਰੂ ਜੀ ਹੀ ਸ਼ਾਮਲ ਹੁੰਦੇ ਜਿਵੇਂ 1971ਈ: ਵਿਚ ਹਾਲੈਂਡ ਵਿਚ ਹੋਏ ਸਮਾਗਮ ਵਿਚ ਸਤਿਗੁਰੂ ਜੀ ਇੰਗਲੈਂਡ ਰਾਹੀਂ ਹਾਲੈਂਡ ਪੁਜੇ ਸਨ ਜਿਸ ਸਮੇਂ ਕਰੀਬ ਤੇਰਾਂ ਸਰੀਰ ਇੰਗਲੈਂਡ ਤੋਂ ਆਪ ਦੇ ਨਾਲ ਰਲੇ ਸਨ ਤੇ ਇਸ ਜਥੇ ਦਾ ਉਸ ਧਰਤੀ ਦੇ ਲੋਕਾਂ ਉਪਰ ਬਹੁਤ ਪ੍ਰਭਾਵ ਪਿਆ ਸੀ।

ਜੇ ਕਿਸੇ ਕੌਮਾਂਤਰੀ ਪਧਰ ਦੇ ਸਮਾਗਮ ਵਿਚ ਸਤਿਗੁਰੂ ਜੀ ਆਪ ਨਾ ਜਾ ਸਕਦੇ ਹੁੰਦੇ ਉਥੇ ਆਪਣੇ ਪ੍ਰਤੀਨਿਧ ਦੇ ਰੂਪ ਵਿਚ ਅਕਸਰ ਮਹਾਰਾਜ ਜੀ ਨੂੰ ਭੇਜਣ ਦੀ ਕਿਰਪਾ ਕਰਦੇ। 1973 ਦੀ ਜਨਵਰੀ ਵਿਚ ਸ੍ਰਿਲੰਕਾ ਵਿਚ ਅਜਿਹੇ ਸਮਾਗਮ ਵਿਚ ਮਹਾਰਾਜ ਜੀ ਨੇ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਨਾਲ ਲੈ ਕੇ ਭਾਗ ਲਿਆ ਸੀ ਤੇ ਆਪ ਜੀ ਦੀ ਸ਼ਖਸੀਅਤ ਦਾ ਸਥਾਨਕ ਲੋਕਾਂ ਤੇ ਅਜਿਹਾ ਪ੍ਰਭਾਵ ਪਿਆ ਸੀ ਕਿ ਸਾਨੂੰ ਸਾਰੇ ਇਕੱਠ ਵਿਚ ਖੜ੍ਹੇ ਕਰ ਕੇ ਨਾਮਧਾਰੀਆਂ ਦੀ ਸ਼ਾਕਾਹਾਰ ਪ੍ਰਤੀ ਸੰਪੂਰਨ ਪ੍ਰਤੀਬਧਤਾ ਦਾ ਕੀਤਾ ਗਿਆ ਤੇ ਸਾਰੇ ਪ੍ਰਚਾਰ ਸਾਧਨਾਂ ਰਾਹੀਂ ਵੀ ਇਸ ਗਲ ਦਾ ਪ੍ਰਚਾਰ ਕੀਤਾ ਗਿਆ ਸੀ।

ਇਸੇ ਤਰ੍ਹਾਂ ਹੀ 1975 ਵਿਚ ਅਮਰੀਕਾ ਦੀ ਮੇਨ ਯੂਨੀਵਰਸਿਟੀ ਵਿਚ ਹੋਈ ਵਿਸ਼ਵ ਸ਼ਾਕਾਹਾਰੀ ਕਾਨਫਰੰਸ ਵਿਚ ਵੀ ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਆਪਣੀ ਪ੍ਰਤੀਨਿਧਤਾ ਕਰਨ ਦਾ ਆਦੇਸ਼ ਦਿਤਾ। ਆਪ ਨੇ ਸੇਵਕ ਸੰਤ ਗੁਲਜ਼ਾਰ ਸਿੰਘ ਤੇ ਲੇਖਕ ਨੂੰ ਨਾਲ ਲੈ ਜਾ ਕੇ ਪੂਰੀ ਸਰਗਰਮੀ ਨਾਲ ਸਾਰੀ ਕਾਰਵਾਈ ਵਿਚ ਭਾਗ ਲਿਆ। 1995 ਵਿਚ ਹਾਲੈਂਡ ਵਿਚ ਦੋਬਾਰਾ ਹੋਏ ਵਿਸ਼ਵ ਸ਼ਾਕਾਹਾਰੀ ਸੰਮੇਲਨ ਵਿਚ ਵੀ ਮਹਾਰਾਜ ਜੀ, ਸੇਵਕ ਰਣਧੀਰ ਸਿੰਘ, ਬਲਦੇਵ ਸਿੰਘ ਚਾਨਾ ਦਿਲੀ ਤੇ ਦਾਸ ਨੇ ਹਾਜ਼ਰੀ ਭਰੀ ਸੀ। ਇਕ ਦੋ ਸਰੀਰ ਇੰਗਲੈਂਡ ਤੋਂ ਵੀ ਨਾਲ ਰਲੇ ਸਨ।

## ਅਮਨ ਦੂਤ :

ਸਤਿਗੁਰੂ ਜੀ 1965 ਈ: ਵਿਚ ਪੰਜਾਬ ਅਮਨ ਕੌਂਸਲ ਦੇ ਪ੍ਰਧਾਨ ਚੁਣੇ ਗਏ । ਅਮ੍ਰਿਤਸਰ ਵਿਚ ਹੋਇਆ ਸਮਾਗਮ ਆਪ ਦੀ ਪ੍ਰਧਾਨਗੀ ਹੇਠ ਹੋਣ ਵਾਲਾ ਇਤਿਹਾਸਕ ਸਮਾਗਮ ਸੀ ਜਿਸ ਵਿਚ ਬਹੁਤ ਸਾਰੇ ਬਦੇਸ਼ੀ ਡੈਲੀਗੇਟ ਵੀ ਹਾਜ਼ਰ ਸਨ। ਪਰ ਫਿਨਲੈਂਡ ਦੀ ਰਾਜਧਾਨੀ ਹੈਲਸਿੰਕੀ ਵਿਚ ਹੋਣ ਵਾਲਾ ਸਮਾਗਮ ਭਾਰਤੀਆਂ ਲਈ ਇਤਿਹਾਸਕ ਸਮਾਗਮ ਹੋ ਨਿਬੜਿਆ।

ਇਸ ਸਮੇਂ ਸਤਿਗੁਰੂ ਜੀ ਨੇ ਆਪਣੇ ਥਾਂ ਮਹਾਰਾਜ ਜੀ ਨੂੰ ਭੇਜਣ ਦਾ ਨਿਰਨਾ ਲਿਆ। ਭਾਰਤ ਭਰ ਵਿਚੋਂ ਸੌ ਅਮਨ ਦੂਤਾਂ ਨੇ ਹੈਲਸਿੰਕੀ ਜਾਣਾ ਸੀ ਤੇ ਪੰਜਾਬ ਤੋਂ ਗਿਣਤੀ ਦੇ ਵਿਅਕਤੀ ਹੀ ਇਨ੍ਹਾਂ ਵਿਚ ਸ਼ਾਮਲ ਹੋਣੇ ਸਨ । ਅਮਨ ਦੂਤਾਂ ਦਾ ਜਹਾਜ਼ 4 ਜੁਲਾਈ 1965 ਨੂੰ ਹੈਲਸਿੰਕੀ ਲਈ ਉਡਿਆ ।

ਮਹਾਰਾਜ ਜੀ ਲਈ ਇਹ ਸ਼ਮੂਲੀਅਤ ਇਕ ਨਵਾਂ ਤਜਰਬਾ ਸੀ । ਇਹ ਪਹਿਲਾ ਸਮਾਂ ਸੀ ਜਦੋਂ ਮਹਾਰਾਜ ਬੀਰ ਸਿੰਘ ਜੀ ਨੇ ਇਕੱਲਿਆਂ ਵਿਦੇਸ਼ੀ ਸਫਰ ਕੀਤਾ ਤੇ ਆਪਣੀ ਸੁਚ ਸੋਧ ਦੀ ਮਰਯਾਦਾ ਨਿਭਾਉਂਦਿਆਂ ਯਾਤਰਾ ਦੇ ਸਾਰੇ ਦਿਨ ਪਰਸ਼ਾਦਾ ਨਹੀਂ ਸੀ ਛਕਿਆ ।ਇਸ ਕਾਨਫਰੰਸ ਵਿਚ ਆਪ ਦੀ ਸਹਾਇਤਾ ਪੰਜਾਬ ਅਮਨ ਕੌਂਸਲ ਦੇ ਸਕੱਤਰ ਕਾਮਰੇਡ ਜਗਜੀਤ ਸਿੰਘ ਆਨੰਦ ਨੇ ਕੀਤੀ ਤੇ ਆਪ ਦੇ ਦੁਭਾਸ਼ੀਏ ਦਾ ਕਾਰਜ ਇਕ ਫਿਨ ਲੜਕੀ ਹੈਲੇਨਾ ਨੇ ਕੀਤਾ ਸੀ ਜਿਹੜੀ ਛੇਤੀ ਹੀ ਪਿਛੋਂ ਪੰਜਾਬ ਦੇ ਦੌਰੇ ਤੇ ਆਈ ਤੇ ਮਹਾਰਾਜ ਜੀ ਨੂੰ ਮਿਲ ਕੇ ਆਪ ਤੋਂ ਸਹਾਇਤਾ ਦੀ ਇਛਾ ਪ੍ਰਗਟਾਈ। ਉਹ ਪੰਜਾਬ ਵਿਚ ਰਹਿ ਕੇ ਇਕ ਤਾਂ ਇਹ ਦੇਖਣਾ ਚਾਹੁੰਦੀ ਸੀ ਕਿ ਸੂਰਜ ਕਿਵੇਂ ਚੜ੍ਹਦਾ ਤੇ ਡਿਪਦਾ ਹੈ। ਦੂਜਾ ਉਸ ਦੇ ਸਹੁਰੇ ਦੁਆਬੇ ਦੇ ਕਸਬੇ ਚੇਸੀਆਂ ਕਾਹਨਾ ਵਿਚ ਬਣੇ ਹੋਏ ਸਨ। ਉਹ ਇਸ ਪਿੰਡ ਜਾਣਾ ਚਾਹੁੰਦੀ ਸੀ। ਇਨ੍ਹਾਂ ਦੋਹਾਂ ਕਾਰਜਾਂ ਲਈ ਕਾਮਰੇਡ ਜਗਜੀਤ ਸਿੰਘ ਆਨੰਦ ਤੇ ਮਹਾਰਾਜ ਜੀ ਨੇ ਗੁਣਾ ਲੇਖਕ ਤੇ ਪਾਇਆ ਸੀ।

## ਗਊ ਪਾਲਕ ਤੇ ਉਤਸ਼ਾਹ ਵਰਧਕ:

ਨਾਮਧਾਰੀ ਫਾਰਮ ਦੀਆਂ ਗਊਆਂ ਦੁਧ ਦੇਣ ਵਿਚ ਭਾਰਤ ਭਰ ਵਿਚੋਂ ਇਕ ਨੰਬਰ ਤੇ ਸਨ ਪਰ ਸਰਕਾਰੀ ਖਾਤੇ ਵਿਚ ਉਨ੍ਹਾਂ ਦਾ ਸਹੀ ਮੁਲਾਂਕਣ ਨਹੀਂ ਸੀ ਹੁੰਦਾ ਕਿਉਂਕਿ ਕਾਗਜ਼ੀ ਖਾਨਾਪੂਰੀਆਂ ਦਾ ਮਸਲਾ ਬੜਾ ਉਲਝਵਾਂ ਸੀ। ਮਹਾਰਾਜ ਜੀ ਨੇ ਸਤਿਗੁਰੂ ਜੀ ਦੇ ਆਦੇਸ਼ ਤੇ ਇਛਿਆ ਅਨੁਸਾਰ ਨਾਮਧਾਰੀ ਫਾਰਮ ਦੀਆਂ ਪ੍ਰਾਪਤੀਆਂ ਤੋਂ ਆਮ ਗਊ ਭਗਤਾਂ ਤੇ ਸਰਕਾਰੀ ਕਾਰਕੁਨਾਂ ਨੂੰ ਵਿਧਿਵਤ ਜਾਣੂ ਕਰਵਾਉਣ ਲਈ ਬੜਾ ਵਡਾ ਹੰਭਲਾ ਮਾਰਿਆ ਜਿਸ ਦੇ ਫਲਸਰੂਪ ਸਤਿਗੁਰੂ ਜੀ ਨੂੰ ਕੇਂਦਰੀ ਗੋਸੰਵਰਧਨ ਪ੍ਰਿਸ਼ਦ ਨੇ 1963-64 ਈ: ਵਾਸਤੇ 'ਉਚ ਕੋਟੀ ਦੇ ਗਊ ਪਸ਼ੂ ਪ੍ਰਜਨਨ ਕਰਨ ਲਈ ਪ੍ਰਸ਼ੰਸਾ ਸਹਿਤ ਗਊ ਪਾਲਕਾਂ ਦੇ ਸਰਬ ਉਚ ਸਨਮਾਨ 'ਗੋਪਾਲ ਰਤਨ' ਨਾਲ ਸਨਮਾਨਿਆ।

ਇਹ ਖਿਤਾਬ ਮਹਾਰਾਜ ਜੀ ਆਪ ਵੀ ਪ੍ਰਾਪਤ ਕਰ ਸਕਦੇ ਸਨ ਪਰ ਆਪ ਨੇ ਸਤਿਗੁਰੂ ਜੀ ਨੂੰ ਸਰਬੋਪਰ ਰਖਦਿਆਂ ਉਨ੍ਹਾਂ ਦਾ ਮਾਣ ਪ੍ਰਤਿਸ਼ਟਾ ਵਿਚ ਹੋਰ ਵਾਧਾ ਕਰਨ ਲਈ ਇੰਨੀ ਕਠਿਨ ਮਿਹਨਤ ਕੀਤੀ ਸੀ। ਆਮ ਜਨਤਾ ਵਿਚ ਪਸ਼ੂ ਪਾਲਨ ਨੂੰ ਉਤਸ਼ਾਹਿਤ ਕਰਨ ਦੇ ਸਤਿਗੁਰੂ ਜੀ ਦੇ ਉਦੇਸ਼ ਨੂੰ ਮੁਖ ਰਖਦਿਆਂ ਆਪ ਲਗਪਗ ਹਰੇਕ ਵਡੇ ਨਾਮਧਾਰੀ ਮੇਲੇ ਸਮੇਂ ਪਸ਼ੂ ਪ੍ਰਦਰਸ਼ਨੀ ਦਾ ਪ੍ਰਬੰਧ ਕਰਦੇ।ਅਜਿਹੇ ਮੌਕੇ ਆਪ ਕੇਂਦਰੀ ਜਾਂ ਪ੍ਰਾਂਤਕ ਮੰਤ੍ਰੀਆਂ ਤੋਂ ਆਮ ਪਸ਼ੂ ਪਾਲਕਾਂ ਨੂੰ ਇਨਾਮ ਵੰਡਵਾਉਣ ਦੀ ਰਸਮ ਅਦਾ ਕਰਵਾਉਂਦੇ ਜਿਸ ਨਾਲ ਆਮ ਲੋਕਾਂ ਵਿਚ ਗਊ ਪਾਲਨਾ ਲਈ ਉਤਸ਼ਾਹ ਵਧਦਾ ਜਿਵੇਂ ਸ੍ਰੀ ਭੈਣੀ ਸਾਹਿਬ ਅਸੂ ਦੇ ਮੇਲੇ ਤੇ ਲਗਵਾਈ ਗਈ ਇਕ ਪਸ਼ੂ ਪ੍ਰਦਰਸ਼ਨੀ ਦੇ ਇਨਾਮ ਵੰਡ ਸਮਾਰੋਹ ਵਿਚ ਕੇਂਦਰੀ ਖੁਰਾਕ ਤੇ ਪਸ਼ੂ ਪਾਲਨ ਮੰਤਰੀ ਸ੍ਰੀ ਅੰਨਾਂ ਸਾਹਿਬ ਪੀ ਸ਼ਿੰਡੇ ਤੋਂ ਜੇਤੂਆਂ ਨੂੰ ਇਨਾਮ ਦੁਆਏ ਗਏ ਸਨ।

ਇਸ ਸਬੰਧ ਵਿਚ ਮਹਾਰਾਜ ਜੀ ਦਾ 1965 ਈ: ਵਿਚਲਾ ਇਹ ਉਦਮ ਸਤਿਗੁਰੂ ਜੀ ਸਮੇਤ ਗਊ ਪਾਲਕਾਂ ਵਿਚ ਬਹੁਤ ਸਲਾਹਿਆ ਗਿਆ ਸੀ ਕਿ ਆਪ ਨੇ ਕਲਕੱਤੇ ਦੇ ਬੁਚੜਖਾਨੇ ਵਿਚੋਂ,ਕਤਲ ਹਿਤ ਗਈਆਂ ਦੁਧਾਰੂ ਗਊਆਂ, ਛੁਡਵਾ ਕੇ ਲਿਆਂਦੀਆਂ ਸਨ ਜਿਸ ਨਾਲ ਸਰਕਾਰੀ ਤੌਰ ਤੇ ਪਰਚਾਰੀ ਜਾਂਦੀ ਇਹ ਗਲ ਗਲਤ ਸਿੱਧ ਹੋ ਗਈ ਸੀ ਕਿ ਬੁਚੜਖਾਨਿਆਂ ਵਿਚ ਕੇਵਲ ਨਕਾਰਾ ਗਊਆਂ ਹੀ ਜਾਂਦੀਆਂ ਹਨ।

ਗੁਰਮਤਿ ਸੰਗੀਤ ਦੀਆਂਰੀਤਾਂ ਨੂੰ ਭਵਿਖਦੀਆਂ ਪੀੜ੍ਹੀਆਂ ਦੇ ਪ੍ਰਥ ਪ੍ਰਦਰਸ਼ਨ ਹਿਤ ਸੰਭਾਲਣ ਦੇ ਵਿਚਾਰ ਨਾਲ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸੰਗੀਤ ਵਿਭਾਗ ਨੇ ਮਹਾਰਾਜ ਬੀਰ ਸਿੰਘ ਜੀ ਇਸ ਅਮੋਲ ਖਜ਼ਾਨੇ ਨੂੰ ਰਿਕਾਰਡ ਕਰਵਾਇਆ ਤੇ ਮਹਾਰਾਜ ਜੀ ਨੇ ਸੰਗੀਤ ਦੇ ਸੇਵਾ ਸਮਝ ਕੇ ਔਖਿਆਂ ਹੋ ਕੇ ਇਸ ਕਾਰਜ ਨੂੰ ਨੇਪਰੇ ਚਾੜ੍ਹਿਆ। ਮਹਾਰਾਜ ਜੀ ਨੂੰ ਇਹ ਜਾਣ ਕੇ ਬਹੁਤ ਮਾਨਸਿਕ ਕਸ਼ਟ ਹੋਇਆ ਕਿ ਯੂਨੀਵਰਸਿਟੀ ਅਧਿਕਾਰੀਆਂ ਨੇ ਕਿਸੇ ਹੋਰ ਚਹੇਤੇ ਸੰਗੀਤ ਅਧਿਆਪਕ ਦੇ ਨਾਂ ਇਹ ਕੰਮ ਮਨਸੂਬ ਕਰ ਕੇ ਮਹਾਰਾਜ ਜੀ ਨਾਲ ਵਿਸ਼ਵਾਸ ਘਾਤ ਕੀਤਾ। ਆਪ ਨੇ ਸੰਗੀਤ ਨੂੰ ਉਤਸ਼ਾਹਿਤ ਕਰਨ ਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਗੀਤ ਸੰਮੇਲਨਾਂ ਦੀ ਵੀ ਪਿਰਤ ਪਾਈ।

ਸ਼ਾਇਦ ਗੁਰੂ ਨਾਨਕ ਅਵਤਾਰ ਦੀ ਪੰਜਵੀਂ ਸ਼ਤਾਬਦੀ ਜਸ਼ਨਾਂ ਦੀ ਗੱਲ ਹੈ ਕਿ ਪੰਜਾਬ ਸਰਕਾਰ ਨੇ ਕੀਰਤਨ ਦਰਬਾਰ ਕਰਵਾ ਕੇ ਸ਼ਤਾਬਦੀ ਮਨਾਉਣ ਦੀਵਿਉਂਤ ਬਣਾਈ ਤੇ ਇਨ੍ਹਾਂ ਦਰਬਾਰਾਂ ਦੀ ਰੂਪ ਰੇਖਾ ਤਿਆਰ ਕਰਨ ਲਈ ਸਰਕਾਰੀ ਤੌਰ ਤੇ ਇਕ ਕਮੇਟੀ ਦਾ ਗਠਨ ਕੀਤਾ ਗਿਆ। ਨਾਮਧਾਰੀ ਪੰਥ ਦੀਸੰਗਤਿ ਨੂੰ ਦੇਣ ਨੂੰ ਧਿਆਨ ਵਿਚ ਰਖਦਿਆਂ ਇਸ ਪੰਥ ਵਲੋਂ ਮਹਾਰਾਜ ਬੀਰ ਸਿੰਘ ਜੀ ਨੂੰ ਇਸ ਕਮੇਟੀ ਵਿਚ ਮੈਂਬਰ ਲਿਆ ਸੀ। ਇਸ ਕਮੇਟੀ ਅਗੇ ਇਹ ਸੁਝਾਉ ਰਖਣ ਦਾ ਮਾਣ ਕੇਵਲ ਮਹਾਰਾਜ ਬੀਰ ਸਿੰਘ ਜੀ ਨੂੰ ਹੀ ਪ੍ਰਾਪਤ ਹੋਇਆ ਕਿ ਕੀਰਤਨ ਦਰਬਾਰਾਂ ਦੀ ਸਹੀ ਸਫਲਤਾ ਇਸੇ ਵਿਚ ਹੈ ਕਿ ਗੁਰਬਾਣੀ ਵਿਚ ਅੰਕਤ ਸ਼ਬਦਾਂ ਦਾ ਕੀਰਤਨ ਗੁਰੂ ਸਾਹਿਬ ਵਲੋਂ ਨਿਰਧਾਰਤ ਕੀਤੇ ਰਾਗਾਂ ਵਿਚ ਹੀ ਕੀਤਾ -ਕਰਵਾਇਆ ਜਾਵੇ । ਇਸ ਨਾਲ ਗੁਰਮਤਿ ਸੰਗੀਤ ਨੂੰ ਵੀ ਉਤਸ਼ਾਹ ਮਿਲੇਗਾ ਪਰ ਉਸ ਸਮੇਂ ਅਜਿਹੇ ਰਾਗੀ ਲਭਣੇ ਅਸੰਭਵ ਹੋਣ ਕਾਰਨ ਇਸ ਸੁਝਾਉ ਤੇ ਅਮਲ ਨਾ ਹੋ ਸਕਿਆ। ਹਾਂ, ਨਾਮਧਾਰੀ ਦਰਬਾਰ ਵਲੋਂ ਕਰਵਾਏ ਗਏ ਕੀਰਤਨ ਦਰਬਾਰ ਵਿਚ ਇਹ ਨੇਮ ਪੂਰੀ ਤਰ੍ਹਾਂ ਨਿਭਾ ਕੇ ਇਕ ਉਦਾਹਰਣ ਕਾਇਮ ਕਰ ਦਿਤੀ ਗਈ। ਅਜ ਇਸ ਨੇਮ ਦਾ ਕਾਫੀ ਚਰਚਾ ਹੈ ਜਿਹੜਾ ਦੂਜੇ ਸ਼ਬਦਾਂ ਵਿਚ ਮਹਾਰਾਜ ਜੀ ਦੀ ਸੋਚ ਨੂੰ ਜਨਤਕ ਮਾਨਤਾ ਮਿਲਣ ਦੇ ਤੁਲ ਹੈ।

## ਸਫਲ ਲੇਖਕ:

ਲੇਖਕ ਦੇ ਰੂਪ ਵਿਚ ਮਹਾਰਾਜ ਜੀ ਨੇ ਮਹਾਰਾਜ ਗੁਰਦਿਆਲ ਸਿੰਘ ਜੀ ਤੋਂ ਬਹੁਤ ਪ੍ਰਭਾਵਤ ਸਨ । ਮਹਾਰਾਜ ਗੁਰਦਿਆਲ ਸਿੰਘ ਜੀ ਉਹ ਸਨ ਜਿਨ੍ਹਾਂ ਨੇ ਵਿਦੇਸ਼ੀ ਰਾਜ ਦੌਰਾਨ ਨਾਲ ਨਾਮਧਾਰੀਆਂ ਨਾਲ ਹੋਈਆਂ ਬੇਇਨਸਾਫੀਆਂ ਨੂੰ ਆਮ ਜਨਤਾ ਸਾਹਮਣੇ ਪੇਸ਼ ਕਰਨ ਦੇ ਖਿਆਲ ਨਾਲ ਸਪਤਾਹਿਕ 'ਸਤਿਜੁਗ' ਦੀ ਪ੍ਰਕਾਸ਼ਨਾ 1920 ਵਿਚ ਲਾਹੌਰ ਤੋਂ ਆਰੰਭ ਕੀਤੀ ਸੀ ਤੇ ਨਾਮਧਾਰੀ ਇਤਿਹਾਸ ਬਾਰੇ ਖੋਜ ਕਾਰਜ ਆਰੰਭਿਆ ਸੀ। ਆਪ ਜੀ ਤੋਂ ਪ੍ਰੇਰਨਾ ਲੈ ਕੇ ਮਹਾਰਾਜ ਬੀਰ ਸਿੰਘ ਨੇ ਨਾਮਧਾਰੀ ਇਤਿਹਾਸ ਤੇ ਵਿਚਾਰਧਾਰਾ ਨੂੰ ਉਜਾਗਰ ਕਰਨ ਹਿਤ ਕਲਮ ਦਾ ਪ੍ਰਯੋਗ ਸ਼ੁਰੂ ਕੀਤਾ।

ਆਪ ਦੇ ਕਈ ਲੇਖ ਜਿਨ੍ਹਾਂ ਵਿਚ 'ਕੀ ਦਸਮ ਗ੍ਰੰਥ ਗੁਰਬਾਣੀ ਨਹੀਂ', 'ਸਿਖ ਧਰਮ ਵਿਚ ਗਊ ਦਾ ਸਥਾਨ', 'ਗੁਰਬਾਣੀ ਦਾ ਅਦਬ ਕਰਨਾ ਕਿਸ ਨੇ ਸਿਖਾਇਆ?' 'ਬੇਦ ਬਡਾ ਕਿ ਜਹਾਂ ਤੇ ਆਇਆ ?' 'ਗੁਰਬਾਣੀ ਕੀਰਤਨ ਪ੍ਰੰਪਰਾ', ਤੇ 'ਸੰਗਤਿ ਚਰਚਾ' ਆਦਿ ਸ਼ਾਮਲ ਹਨ, ਬਹੁਤ ਮਹਤਵਪੂਰਨ ਲਿਖਤਾਂ ਸਮਝੀਆਂ ਜਾਂਦੀਆਂ ਹਨ।

'ਸਤਿਜੁਗ' ਦਾ ਦਫਤਰ ਭੈਣੀ ਸਾਹਿਬ ਤੋਂ ਜੀਵਨ ਨਗਰ ਤਬਦੀਲ ਹੋ ਜਾਣ ਪਿਛੋਂ ਆਪ ਦੀ ਇਸ ਦੀ ਪ੍ਰਕਾਸ਼ਨਾ ਵਿਚ ਦਿਲਚਸਪੀ ਹੋਰ ਵੀ ਵਧ ਗਈ ਤੇ ਨਾਲ ਹੀ ਆਪ ਦੇ ਲਿਖਣ ਵਲ ਝੁਕਾਉ ਵਿਚ ਤੇਜ਼ੀ ਆਈ। ਆਪ ਦੇ ਬਹੁਤੇ ਲੇਖ ਇਸ ਸਮੇਂ ਤੋਂ ਪਿਛੋਂ ਦੇ ਹੀ ਹਨ।ਆਪ ਨੇ 'ਸਤਿਜੁਗ' ਦੇ ਵਿਸ਼ੇਸ਼ ਅੰਕਾਂ ਦੀ ਤਿਆਰੀ ਵਿਚ ਬਹੁਤ ਯੋਗਦਾਨ ਪਾਇਆ। ਵਿਸ਼ੇਸ਼ ਕਰ ਕੇ 'ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਅੰਕ', 'ਗੁਰੂ ਨਾਨਕ ਅੰਕ', 'ਦਸਮੇਸ਼ ਅੰਕ', 'ਗਊ ਅੰਕ', 'ਪ੍ਰਦੇਸ ਗਵਨ ਸ਼ਤਾਬਦੀ ਅੰਕ' ਤੇ ਦੋ ਭਾਗਾਂ ਵਿਚ ਪ੍ਰਕਾਸ਼ਤ 'ਸਤਿਗੁਰੂ ਪ੍ਰਤਾਪ ਸਿੰਘ ਅੰਕ' ਆਪ ਦੀ ਹੀ ਮਿਹਨਤ ਤੇ ਸੋਚ ਦਾ ਸਿਟਾ ਸਨ। ਆਪ ਦੀ ਇਕੋ ਇਕ ਪੁਸਤਕ 'ਨਾਮਧਾਰੀ ਤੇ ਕਾਂਗਰਸ' ਪੰਜਾਬ ਦੇ ਇਤਿਹਾਸ ਦਾ ਉਹ ਪਖ ਉਜਾਗਰ ਕਰਦੀ ਹੈ ਜਿਸ ਬਾਰੇ ਹੋਰ ਸ੍ਰੋਤਾਂ ਤੋਂ ਅਜਿਹੀ ਜਾਣਕਾਰੀ ਮਿਲਣੀ ਅਸੰਭਵ ਜਾਪਦੀ ਹੈ।

## ਪੁਸਤਕ ਸੰਗ੍ਰਹਿਕ:

ਲਿਖਣ ਵਾਸਤੇ ਅਧਿਐਨ ਬਹੁਤ ਜ਼ਰੂਰੀ ਹੁੰਦਾ ਹੈ। ਜਾਪਦਾ ਹੈ ਕਿ ਮਹਾਰਾਜ ਜੀ ਨੇ ਇਸ ਦਾ ਪ੍ਰਬੰਧ ਤਾਂ ਕਾਫੀ ਚਿਰ ਪਹਿਲਾਂ ਤੋਂ ਹੀ ਆਰੰਭ ਦਿਤਾ ਸੀ। ਆਪ ਦੇ ਨਿਜੀ ਪੁਸਤਕਾਲੇ ਵਿਚ ਉਰਦੂ, ਹਿੰਦੀ, ਅੰਗਰੇਜ਼ੀ ਦੀਆਂ ਪੁਸਤਕਾਂ ਦਾ ਵਡਾ ਸੰਗ੍ਰਹਿ ਹੈ ਜਿਸ ਵਿਚ ਕਈ ਦੁਰਲਭ ਪੁਸਤਕਾਂ ਤੇ ਖਰੜੇ ਵੀ ਸ਼ਾਮਲ ਹਨ। ਅੰਗਰੇਜ਼ੀ ਦੇ ਇਨਸਾਈਕਲੋਪੀਡੀਆ ਬ੍ਰਿਟੈਨੀਕਾ ਦਾ ਪੰਜੀ ਜਿਲਦਾਂ ਦਾ ਸੈਟ ਆਪ ਦੇ ਪੁਸਤਕਾਲੇ ਦਾ ਸ਼ਿੰਗਾਰ ਹੈ। ਫਿਰ ਸਿਖ ਇਤਿਹਾਸ ਨਾਲ ਸਬੰਧਤ ਕਈ ਖਰੜੇ ਆਪ ਨੇ ਬੜੇ ਉਦਮ ਨਾਲ ਸੰਭਾਲੇ ਹੋਏ ਹਨ। ਜਦੋਂ ਸੰਤ ਇੰਦਰ ਸਿੰਘ ਜੀ 'ਚਕ੍ਰਵਰਤੀ' ਦਾ ਸਰੀਰ ਸਿਆਣਾ ਹੋ ਗਿਆ ਤਦ ਉਨ੍ਹਾਂ ਨੇ ਆਪਣੇ ਨਿਜੀ ਪੁਸਤਕਾਲੇ ਦੀਆਂ ਪੁਸਤਕਾਂ ਸ੍ਰੀ ਸਤਿਗੁਰੂ ਜੀ ਨੂੰ ਭੇਟ ਕਰ ਦਿਤੀਆਂ । ਪੁਸਤਕਾਂ ਪਟਿਆਲੇ ਤੋਂ ਭੈਣੀ ਸਾਹਿਬ ਲਿਆਉਣ ਦੀ ਸੇਵਾ ਸੂਬਾ ਗੁਰਬਖਸ਼ ਸਿੰਘ ਚੱਕ ਮਲੇਰਕੋਟਲਾ ਤੇ ਦਾਸ ਦੇ ਜ਼ਿਮੇਂ ਲਗੀ ਸੀ। ਇਹ ਪੁਸਤਕਾਂ ਮਹਾਰਾਜ ਜੀ ਦੇ ਪੁਸਤਕਾਲੇ ਵਿਚ ਸ਼ਾਮਲ ਹੋਈਆਂ।ਇਸੇ ਤਰ੍ਹਾਂ ਸੰਤ ਹੁਕਮ ਸਿੰਘ ਭੁਰਜੀ ਰੋਪੜ ਵਾਲਿਆਂ ਦੇ ਬੇਵਕਤ ਵਿਛੋੜੇ ਪਿਛੋਂ ਭੁਰਜੀ ਪਰਿਵਾਰ ਨੇ ਵੀ ਭੁਰਜੀ ਹੋਰਾਂ ਦਾ ਪੁਸਤਕਾਲਾ ਮਹਾਰਾਜ ਜੀ ਦੇ ਭੇਟ ਕੀਤਾ। ਇਸ ਪੁਸਤਕ ਸੰਗ੍ਰਹਿ ਵਿਚ 'ਭੁਰਜੀ' ਹੋਰਾਂ ਦੀਆਂ ਲਿਖਤਾਂ ਦਾ ਖਰੜਾ ਵੀ ਸ਼ਾਮਲ ਸੀ। ਜਿੰਨਾਂ ਚਿਰ ਮਹਾਰਾਜ ਜੀ ਦਾ ਸਰੀਰ ਆਗਿਆ ਦਿੰਦਾ ਰਿਹਾ ਆਪ ਜਿਧਰ ਜਾਂਦੇ ਤੇ ਜਿਥੇ ਕੋਈ ਕੀਮਤੀ ਜਾਂ ਨਵੀਂ ਖੋਜ ਪੁਸਤਕ ਦੇਖਦੇ ਤਾਂ ਉਹ ਕੀਮਤ ਦਾ ਧਿਆਨ ਕੀਤੇ ਬਗੈਰ ਬਿਨਾਂ ਕਿਸੇ ਹਿਚਕਚਾਹਟ ਦੇ ਖਰੀਦ ਲੈਂਦੇ ਰਹੇ ਜਿਨ੍ਹਾਂ ਵਿਚੋਂ ਕਈ ਅਜਿਹੀਆਂ ਕੀਮਤੀ ਪੁਸਤਕਾਂ ਇਸ ਲੇਖਕ ਦੇ ਹਿਸੇ ਵੀ ਆਈਆਂ।।

## ਪੱਤਰਕਾਰੀ ਲਈ ਉਤਸ਼ਾਹ ਵਰਧਕ:

ਮਹਾਰਾਜ ਜੀ ਨਾਮਧਾਰੀਆਂ ਵਿਚ ਸਿਖੀ ਤੇ ਸਿਖ ਇਤਿਹਾਸ ਦੇ ਪਰਚਾਰ ਲਈ ਆਮ ਜਨਤਾ ਵਿਚ ਪੜ੍ਹਨ ਰੁਚੀ ਦੇ ਵਿਕਾਸ ਵਿਚ ਵੀ ਦਿਲਚਸਪੀ ਲੈਂਦੇ ਸਨ। 'ਸਤਿਜੁਗ' ਤਾਂ ਪੰਥਕ ਪਰਚਾ ਹੋਣ ਕਾਰਨ ਆਮ ਨਾਮਧਾਰੀ ਘਰਾਂ ਵਿਚ ਜਾਂਦਾ ਹੀ ਸੀ ਪਰ ਇਸ ਦੇ ਨਾਲ ਨਾਲ ਆਪ ਨੇ ਹੋਰ ਪਤਰਾਂ ਨੂੰ ਚਾਲੂ ਕਰਵਾਉਣ ਵਿਚ ਵੀ ਡੂੰਘੀ ਦਿਲਚਸਪੀ ਲਈ ਜਿਨ੍ਹਾਂ ਵਿਚ ਗੁਰਸਿਖੀ ਵਿਚਾਰਧਾਰਾ ਤੇ ਨਿਰੀਖਿਅਕ ਆਦਿ ਦੇ ਨਾਂ ਲਏ ਜਾ ਸਕਦੇ ਹਨ।

## ਸਪਤਾਹਿਕ 'ਸਿਖੀ ਮਾਰਤੰਡ':

'ਸਤਿਜੁਗ' ਸਪਤਾਹਿਕ ਦੇ ਛਾਪੇਖਾਨੇ ਦਾ ਸ੍ਰੀ ਜੀਵਨ ਨਗਰ ਤੋਂ ਮਹਾਰਾਜ ਜੀ ਦੀ ਜਾਣਕਾਰੀ ਬਗੈਰ ਦਸੰਬਰ 1993 ਵਿਚ ਚੁਕਿਆ ਜਾਣਾ ਆਪ ਲਈ ਮਾਨਸਿਕ ਪਰੇਸ਼ਾਨੀਆਂ ਤੇ ਕਾਨੂੰਨੀ ਉਲਝਣਾਂ ਦਾ ਕਾਰਨ ਬਣਿਆ।ਪਰ ਆਪ ਜੀ ਨੇ ਇਸ ਸਬੰਧ ਵਿਚ ਕੋਈ ਕਾਨੂੰਨੀ ਚਾਰਾਜੋਈ ਨਾ ਕੀਤੀ। ਇਸ ਘਾਟ ਨੂੰ ਪੂਰਨ ਦੇ ਜਤਨ ਵਜੋਂ ਆਪ ਨੇ 1995 ਦੀ ਵੈਸਾਖੀ ਦੇ ਦਿਨ 'ਸਿਖੀ ਮਾਰਤੰਡ' ਨਾਂ ਦਾ ਸਪਤਾਹਿਕ ਸ਼ੁਰੂ ਕੀਤਾ ਜਿਸ ਦਾ ਮੁਖ ਉਦੇਸ਼ ਤਾਂ ਸਿਖੀ, ਸਿਖ ਇਤਿਹਾਸ ਤੇ ਗੁਰਮਤਿ ਦਾ ਪਰਚਾਰ ਹੀ ਸੀ ਪਰ ਜਦੋਂ ਤਕ ਮਹਾਰਾਜ ਜੀ ਦੀ ਸਿਹਤ ਆਗਿਆ ਦਿੰਦੀ ਰਹੀ ਤਦ ਤਕ ਇਹ ਇਕ ਸੰਪਰਕ ਪੱਤਰ ਦੀ ਜ਼ਿਮੇਵਾਰੀ ਵੀ ਨਿਭਾਉਂਦਾ ਰਿਹਾ।

## ਸਦੀਵੀ ਵਿਛੋੜਾ:

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਲੋਕ ਗਵਨ ਕਰਨ ਤੋਂ ਪਹਿਲਾਂ, ਮਹਾਰਾਜ ਬੀਰ ਸਿੰਘ ਜੀ ਦੇ ਜੀਵਨ ਦਾ ਸਭ ਤੋਂ ਦੁਖਦਾਈ ਕਾਲ ਉਹ ਸੀ ਜਦੋਂ ਪੰਜਾਬ ਦੇ ਤਦਵਕਤੀ ਦੋ ਰਾਜਸੀ ਆਗੂਆਂ ਨੇ ਰਾਜਸੀ ਕਿੜ ਕਢਣ ਹਿਤ ਆਪ ਨੂੰ ਕਤਲ ਦੇ ਝੂਠੇ ਮੁਕਦਮੇ ਵਿਚ ਫਸਾਇਆ। ਆਪ ਨੂੰ ਇਸ ਸਬੰਧ ਵਿਚ ਫਿਰੋਜ਼ਪੁਰ ਜੇਲ੍ਹ ਵਿਚ ਵੀ ਕੁਛ ਸਮਾਂ ਕਟਣਾ ਪਿਆ ਸੀ। ਅੰਤ ਮਹਾਰਾਜ ਜੀ ਇਸ ਮੁਕਦਮੇ ਵਿਚੋਂ ਬਾਇਜ਼ਤ ਬਰੀ ਹੋ ਗਏ ਸਨ। ਪਰ ਇਸ ਸਬੰਧ ਵਿਚ ਇਸ ਗੱਲ ਦਾ ਭੇਦ ਲੇਖਕ ਨੂੰ ਮੁਕਦਮੇ ਦੇ ਫੈਸਲੇ ਤੋਂ ਕਰੀਬ ਚਾਲੀ ਬਤਾਲੀ ਸਾਲ ਪਿਛੋਂ ਮਿਲਿਆ ਕਿ ਸਰਕਾਰੀ ਪੱਧਰ ਤੇ ਮਹਾਰਾਜ ਜੀ ਨੂੰ ਫਾਂਸੀ ਦੀ ਸਜ਼ਾ ਦੁਆਉਣ ਲਈ ਪੂਰਾ ਜ਼ੋਰ ਲਗਾ ਹੋਣ ਦੇ ਬਾਵਜੂਦ ਵੀ ਮਹਾਰਾਜ ਜੀ ਦੇ ਬਰੀ ਹੋਣ ਦਾਕ੍ਰਿਸ਼ਮਾ ਕਿਵੇਂ ਹੋਇਆ ?

ਮਹਾਰਾਜ ਬੀਰ ਸਿੰਘ ਜੀ ਗਰੀਬ ਸਿਖ ਦਾ ਉਚੇਰਾ ਧਿਆਨ ਰਖਦੇ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਅਵਤਾਰ ਸ਼ਤਾਬਦੀ ਮਨਾਉਣ ਦੀ ਤਿਆਰੀ ਸਬੰਧੀ ਸ੍ਰੀ ਭੈਣੀ ਸਾਹਿਬਵਿਚ ਨਾਮਧਾਰੀ ਆਗੂਆਂ ਦੀ ਇਕ ਬੈਠਕ ਹੋਈ ਤਦ ਉਸ ਵਿਚ ਹਾਜ਼ਰ ਕਿਛ ਵਿਅਕਤੀਆਂ ਨੇ ਇਸ ਸ਼ਤਾਬਦੀ ਤੇ ਲਖਾਂ ਰੁਪਏ ਖਰਚਣ ਦੇ ਸੁਝਾਉ ਦਿਤੇ। ਮਹਾਰਾਜ ਜੀ ਇਸ ਵਿਚ ਮੌਜੂਦ ਸਨ। ਆਪ ਨੇ ਆਪਣੇ ਸੁਝਾਉ ਦਿੰਦਿਆਂ ਆਖਿਆ ਸੀ ਕਿ ਗੁਰੂ ਕੇ ਨਮਿਤ ਅਜਿਹੇ ਕਾਰਜਾਂ ਵਿਚ ਯੋਗਦਾਨ ਪਾਉਣ ਦੀ ਹਰੇਕ ਸਿਖ ਦੀ ਰੀਝ ਹੁੰਦੀ ਹੈ ਤੇ ਸਾਰੇ ਸਿਖ ਹਜ਼ਾਰਾਂ ਰੁਪਏ ਦੀ ਉਗਰਾਹੀ ਨਹੀਂ ਵੀ ਦੇ ਸਕਦੇ ਹੁੰਦੇ ਪਰ ਉਨ੍ਹਾਂ ਦਾ ਯੋਗਦਾਨ ਪੈਣਾ ਜ਼ਰੂਰੀ ਹੁੰਦਾ ਹੈ। ਇਸ ਲਈ ਉਗਰਾਹੀ ਵਿਅਕਤੀ ਦੀ ਸਮਰਥਾ ਅਨੁਸਾਰ ਹੋਣੀ ਚਾਹੀਦੀ ਹੈ।

ਮਹਾਰਾਜ ਜੀ ਆਖਰ ਦਿਲ ਦੇ ਰੋਗ ਦੇ ਸ਼ਿਕਾਰ ਹੋ ਗਏ। ਹਿਰਦੇ ਰੋਗ ਦੇ ਪਹਿਲਾਂ 1999 ਵਿਚ ਹੋਏ ਗੰਭੀਰ ਹਮਲੇ ਵਿਚੋਂ ਆਪ ਬਿਲਕੁਲ ਰਿਸ਼ਟ ਪੁਸ਼ਟ ਹੋ ਕੇ ਹਸਪਤਾਲੋਂ ਨਿਕਲੇ ਸਨ ਪਰ ਅਕਤੂਬਰ 2008 ਵਿਚ ਹੋਇਆ ਤੀਜਾ ਹਮਲਾ ਘਾਤਕ ਸਿੱਧ ਹੋਇਆ। ਕੁਦਰਤ ਦੇ ਮੌਕਾ -ਮੇਲ ਤੇ ਹੈਰਾਨੀ ਹੈ ਕਿ ਮਹਾਰਾਜ ਜੀ 18 ਅਕਤੂਬਰ 1923 ਨੂੰ ਸ੍ਰੀ ਭੈਣੀ ਸਾਹਿਬ ਦੀ ਧਰਤੀ ਤੇ ਆਏ ਤੇ ਆਪਣਾ ਪਚਾਸੀਵਾਂ ਜਨਮ ਦਿਨ ਮਨਾਉਣ ਤੋਂ ਕੇਵਲ ਇਕ ਸਪਤਾਹ ਪਹਿਲਾਂ ਇਸ ਸੰਸਾਰ ਨੂੰ ਤਿਆਗਦੇ ਹੋਏ 26 ਅਸੂ 2065 ਅਨੁਸਾਰ 11 ਅਕਤੂਬਰ 2008 ਨੂੰ ਅੰਮ੍ਰਿਤਵੇਲੇ ਸਭ ਨੂੰ ਸਦੀਵੀ ਵਿਛੋੜਾ ਦੇ ਗਏ। ਆਪ ਦੇ ਪੰਚਭੌਤਿਕ ਸਰੀਰ ਸ੍ਰੀ ਭੈਣੀ ਸਾਹਿਬ ਲਿਆਂਦਾ ਗਿਆ ਜਿਥੇ ਸਤਿਗੁਰੂ ਜੀ ਨੇ ਆਪਣੇ ਇਸ ਸਿਦਕੀ ਸਿਖ ਦੇ ਸਰੀਰ ਤੇ ਹਥ ਰਖਣ ਪਿਛੋਂ ਆਪਣੇ ਚਰਨ ਦੀ ਛੋਹ ਇਸ ਸਿਖ ਦੇ ਮੱਥੇ ਨੂੰ ਬਖਸ਼ ਕੇ ਕ੍ਰਿਤਾਰਥ ਕਰਨ ਦੀ ਕਿਰਪਾ ਕੀਤੀ ਤੇ ਹਜ਼ਾਰਾਂ ਦੀ ਗਿਣਤੀ ਵਿਚ ਨਾਮਧਾਰੀ ਸੰਗਤ ਨੇ ਆਪ ਦੇ ਅੰਤਮ ਵਾਰ ਦਰਸ਼ਨ ਕੀਤੇ। ਆਪ ਦੇ ਸਰੀਰ ਦਾ ਸਸਕਾਰ ਵੀ ਭੈਣੀ ਸਾਹਿਬ ਵਿਚ ਹੀ 27 ਅਸੂ ਅਨੁਸਾਰ 12 ਅਕਤੂਬਰ 2008 ਨੂੰ ਦੁਪਹਿਰ ਪਿਛੋਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੀਤਾ ਗਿਆ ਤੇ ਹਜ਼ੂਰੀ ਵਿਚ ਹੀ ਆਪ ਦੇ ਨਮਿਤ 27 ਪਾਠਾਂ ਦੇ ਭੋਗ ਸ੍ਰੀ ਭੈਣੀ ਸਾਹਿਬ ਵਿਚ 30 ਅਸੂ 2065 ਅਰਥਾਤ 15 ਅਕਤੂਬਰ 2008 ਨੂੰ ਪਾਏ ਗਏ। ਆਪ ਜੀ ਦੇ ਸਰੀਰ ਨੂੰ ਅੰਤਮ ਸਮੇਂ ਸ੍ਰੀ ਭੈਣੀ ਸਾਹਿਬ ਲਿਆਉਣ, ਉਸ ਦਾ ਇਥੇ ਹੀ ਸਸਕਾਰ ਕੀਤੇ ਜਾਣ ਅਤੇ ਆਪ ਨਮਿਤ ਪਾਠਾਂ ਦੇ ਭੋਗ ਵੀ ਇਥੇ ਹੀ ਪਾਏ ਜਾਣ ਦਾ ਸਾਰਾ ਸ਼੍ਰੇਅ ਮਾਤਾ ਚੰਦ ਕੌਰ ਜੀ ਨੂੰ ਜਾਂਦਾ ਹੈ। ਆਪ ਦੇ ਜਤਨਾਂ ਬਿਨਾਂ ਇਹ ਗੱਲ ਸੰਭਵ ਹੋ ਸਕਣੀ ਅਸੰਭਵ ਸੀ।

ਮਹਾਰਾਜ ਜੀ ਆਪਣਾ ਸਿੱਖੀ ਸਿਦਕ ਆਪਣੀ ਜ਼ਿੰਦਗੀ ਨਾਲ ਨਿਭਾ ਕੇ ਗੁਰਬਾਣੀ ਦੀਆਂ ਇਹ ਪੰਕਤੀਆਂ ਸਚੀਆਂ ਕਰ ਗਏ ਹਨ :

ਸੇਵਕ ਕੀ ਓੜਕਿ ਨਿਬਹੀ ਪ੍ਰੀਤਿ।
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ। ਰਹਾਉ ।।
ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ।
ਸਹਜ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ।।
ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ।।
ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ।।
ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ।।
ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮ ਪਛਾਤਾ।।

ਮਹਾਰਾਜ ਜੀ ਦਾ ਸ੍ਰੀ ਸਤਿਗੁਰੂ ਜੀ ਨਾਲ ਅਤਿ ਸਨੇਹ ਸੀ। ਜਦੋਂ ਵੀ ਦੋਵੇਂ ਪ੍ਰਸਪਰ ਮਿਲਦੇ ਤਾਂ ਦੋਹਾਂ ਦੇ ਨੇਤ੍ਰਾਂ ਵਿਚ ਅਕਸਰ ਜਲ ਆ ਜਾਂਦਾ। ਸਤਿਗੁਰੂ ਜੀ ਨਾਲ ਸਨੇਹ ਤੇ ਸ਼ਰਧਾ ਨੂੰ ਮੁਖ ਰਖਦਿਆਂ ਆਪ ਗੁਰਬਾਣੀ ਦੀਆਂ ਇਨ੍ਹਾਂ ਪੰਕਤੀਆਂ ਨੂੰ ਵੀ ਸਚਿਆਂ ਕਰ ਗਏ:

ਜਿਸ ਪਿਆਰੇ ਸਿਉ ਨੇਹੁ ਤਿਸ ਆਗੈ ਮਰ ਚਲੀਐ।
ਧ੍ਰਿਗ ਜੀਵਣ ਸੰਸਾਰ ਤਾ ਕੈ ਪਾਛੈ ਜੀਵਣਾ।

ਅਜ ਮਹਾਰਾਜ ਬੀਰ ਸਿੰਘ ਜੀ ਸਰੀਰ ਕਰ ਕੇ ਸਾਡੇ ਵਿਚ ਨਹੀਂ। ਆਪ ਵਲੋਂ ਕੀਤੇ ਕਾਰਜ ਆਪ ਦਾ ਸਿਖੀ ਆਦਰਸ਼ ਸਾਡਾ ਪਥ-ਪ੍ਰਦਰਸ਼ਨ ਕਰਦਾ ਰਹੇਗਾ । 'ਆਲਮ' ਕਵੀ ਰਚਿਤ ਇਕ ਸਵੈਯਾ ਸਾਡੀ ਵਰਤਮਾਨ ਸਥਿਤੀ ਤੇ ਬਹੁਤ ਢੁਕਵਾਂ ਹੈ :

ਜਾ ਥਲ ਕੀਏ ਬਿਹਾਰ ਅਨੇਕਨ ਤਾ ਥਲ ਬੈਠਿ ਅਬ ਕੰਕਰੀ ਚੁਨਿਯੋ ਕਰੈਂ।
ਜਾ ਰਸਨਾ ਸੋ ਕਰੀਂ ਬਹੁ ਬਾਤਨ, ਤਾ ਰਸਨਾ ਸੋ ਅਬ ਚਰਿਤ੍ਰ ਗੁਨਿਯੋ ਕਰੈਂ।
'ਆਲਮ' ਜਉਨ ਸੌਂ ਕੁੰਜਨ ਮੈਂ ਕਰੀ ਕੇਲਿ ਤਹਾ ਅਬ ਸੀਸ ਧੁਨਿਯੋ ਕਰੈਂ।
ਨੈਨਨ ਮੇਂ ਜੋ ਸਦਾ ਰਹਿਤੇ ਤਿਨ ਕੀ ਅਬਿ ਕਾਨ ਕਹਾਨੀ ਸੁਨਿਯੋ ਕਰੈਂ।

# ਨਾਮਧਾਰੀ ਪੰਥ ਦੀ ਅਦੁੱਤੀ ਸ਼ਖਸ਼ੀਅਤ - ਮਹਾਰਾਜ ਬੀਰ ਸਿੰਘ ਜੀ

ਇਤਿਹਾਸ ਸ਼ਖਸ਼ੀਅਤਾਂ ਦੀ ਸਿਰਜਨਾ ਕਰਦਾ ਹੈ ਅਤੇ ਸ਼ਖਸ਼ੀਅਤਾਂ ਮੋੜਵੇਂ ਰੂਪ ਵਿਚ ਇਤਿਹਾਸ ਦੀ ਸਿਰਜਨਾਂ ਕਰ ਦੀਆਂ ਹਨ। ਨਾਮਧਾਰੀ ਪੰਥ ਚ ਮਹਾਰਾਜ ਬੀਰ ਸਿੰਘ ਜੀ ਦੀ ਸਖਸ਼ੀਅਤ ਬਾਰੇ ਇਹ ਕਥਨ ਹਕੀਕੀ ਰੂਪ ਵਿਚ ਢੁੱਕਦਾ ਹੈ। ਉਹਨਾਂ ਦੇ 68 ਸਾਲ ਦੇ ਧਾਰਮਿਕ, ਸਮਾਜਿਕ ਤੇ ਰਾਜਸੀ ਜੀਵਨ ਦੀ ਸੰਘਰਸ਼ਮਈ ਘਾਲਣਾ ਆਪਣੀ ਨਿਵੇਕਲੀ ਪਹਿਚਾਣ ਰੱਖਦੀ ਹੈ। ਉਂਜ ਉਨ੍ਹਾਂ 85 ਸਾਲ ਦੀ ਆਯੂ ਭੋਗੀ। ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਸਪੁੱਤਰ ਬਾਲਕ ਬੀਰ ਸਿੰਘ ਦਾ ਜਨਮ ਮਾਤਾ ਭੁਪਿੰਦਰ ਕੌਰ ਦੇ ਗ੍ਰਿਹ ਭੈਣੀ ਸਾਹਿਬ (ਲੁਧਿਆਣਾ) ਵਿਖੇ 18 ਅਕਤੂਬਰ 1923 ਨੂੰ ਹੋਇਆ ਸੀ। ਇਹ ਉਹ ਸਮਾਂ ਸੀ ਜਦੋਂ ਗੋਰਾਸ਼ਾਹੀ ਹਕੂਮਤ ਦਾ ਜ਼ਾਬਰ ਰਾਜ ਹੁੰਦਾ ਸੀ ਅਤੇ ਭੈਣੀ ਸਾਹਿਬ ਵਿਸ਼ੇਸ਼ ਕਰਕੇ ਅੰਗਰੇਜ਼ਾਂ ਦੀਆਂ ਅੱਖਾਂ ਸਦਾ ਰੜਕਦਾ ਰਿਹਾ ਸੀ ਕਿਉਂਕਿ ਭੈਣੀ ਸਾਹਿਬ ਅੰਗਰੇਜ਼ਾਂ ਖਿਲਾਫ ਉਠੱਣ ਵਾਲੀ ਉਤੱਰੀ ਭਾਰਤ ਵਿਚ ਪਹਿਲੀ ਅਜ਼ਾਦੀ ਦੀ ਲਹਿਰ ਦਾ ਕੇਂਦਰ ਸੀ। ਕੂਕਾ ਲਹਿਰ ਦੇ ਮੋਢੀ ਸਤਿਗੁਰੂ ਰਾਮ ਸਿੰਘ ਜੋ ਜਨਵਰੀ 1972 ਵਿਚ ਜਲਾਵਤਨ ਕਰ ਦਿੱਤੇ ਗਏ ਸਨ ਦੇ ਭਰਾਤਾ ਸਤਿਗੁਰੂ ਹਰੀਸਿੰਘ ਦੇ ਪੋਤਰੇ ਸਨ ਮਹਾਰਾਜ ਬੀਰ ਸਿੰਘ ਜਿੰਨ੍ਹਾਂ ਨੂੰ ਬਾਲ ਅਵਸਥਾ ਵਿਚ ਹੀ ਜ਼ਾਬਰ ਅੰਗਰੇਜ ਹਕੂਮਤ ਦੇ ਜ਼ੁਲਮੀ ਕਿਰਦਾਰ ਦੀ ਜਾਣਕਾਰੀ ਦੀ ਗੁੜਤੀ ਮਿਲੀ ਸੀ। ਇਹ ਪਰਿਵਾਰ ਕੂਕਾ ਲਹਿਰ ਦੇ ਇਤਿਹਾਸ ਦਾ ਮੋਢੀ ਪਰਿਵਾਰ ਹੈ, ਇਸ ਕਰਕੇ ਅਜ਼ਾਦੀ ਦੇ ਪਰਵਾਨਿਆਂ ਦਾ ਕੇਂਦਰ ਵੀ ਸੀ ਜਿੱਥੇ ਸਮਾਜੀ, ਰਾਜਸੀ ਅਤੇ ਧਾਰਮਿਕ ਸਖਸ਼ੀਅਤਾਂ ਆਉਂਦੀਆਂ ਰਹਿੰਦੀਆਂ ਸਨ, ਸੋ ਬਾਲਕ ਬੀਰ ਸਿੰਘ ਦੀ ਸਿਰਜਨਾ ਵਿਚ ਇਸ ਵਾਤਾਵਰਨ ਨੇ ਅਛੋਪਲੇ ਹੀ ਅਹਿਮ ਰੋਲ ਨਿਭਾਇਆ।

ਮੁੱਢਲਾ ਅੱਖਰੀ ਗਿਆਨ ਸ਼੍ਰੀ ਭੈਣੀ ਸਾਹਿਬ ਹੀ, ਪਹਿਲਾਂ ਕੁਝ ਸੰਤਾਂ ਤੋਂ, ਫੇਰ ਨਾਮਧਾਰੀ ਵਿਦਿਆਲਯ ਸ਼੍ਰੀ ਭੈਣੀ ਸਾਹਿਬ (1928-29 ਈ.) ਚ ਹਾਸਿਲ ਕੀਤਾ। ਉਹਨਾਂ ਨੇ ਸਰਵਪੱਖੀ ਵਿਦਿਆ ਹਾਸਿਲ ਕੀਤੀ। ਗੁਰਮੁਖੀ, ਹਿੰਦੀ ਅਤੇ ਅੰਗਰੇਜ਼ੀ ਦੀਆਂ ਭਾਸ਼ਾਵਾਂ ਦੇ ਗਿਆਨ ਤੋਂ ਇਲਾਵਾ, ਗੁਰਬਾਣੀ ਉਚਾਰਨ, ਗੁਰਮਤ ਸਾਹਿਤ, ਸੰਗੀਤ ਦਾ ਵੀ ਗਿਆਨ ਲਿਆ, ਸੰਗੀਤ ਅਤੇ ਰਾਗਾਂ ਤੇ ਅਧਾਰਿਤ ਰਾਗਾਂ ਦੀ ਸਿੱਖਿਆ ਲਈ। ਐਥੇ ਹੀ ਨਹੀਂ ਖੁਦ ਲੰਗਰ ਤਿਆਰ ਕਰਨਾ, ਪ੍ਰਸ਼ਾਦਾ, ਦਾਲਾ-ਭਾਜਾ ਤਿਆਰ ਕਰਨਾ, ਬਰਤਨ ਮਾਂਜਣੇ, ਬਸਤਰ ਧੋਣੇ ਅਤੇ ਹੱਥੀਂ ਕੰਮ ਕਰਨ ਦੀ ਤਲੀਮ ਤੋਂ ਛੁੱਟ, ਪਸ਼ੂਆਂ ਦੀ ਸੰਭਾਲ, ਘੋੜਿਆਂ ਦੀ ਸਵਾਰੀ ਤੇ ਸੰਭਾਲ, ਹਿਸਾਬ-ਕਿਤਾਬ ਵੇਖਣ ਲਈ ਵਹੀ-ਖਾਤੇ ਦੀ ਵਿਦਿਆ ਤੱਕ ਉਹਨਾਂ ਦਾ ਗਿਆਨ ਫੈਲਿਆ ਹੋਇਆ ਸੀ। ਸਰੀਰਕ ਕਸਰਤ ਅਤੇ ਕੁਦਰਤੀ ਢੰਗ ਨਾਲ ਸਰੀਰ ਨੂੰ ਤੰਦਰੁਸਤ ਰੱਖਣ ਦਾ ਗਿਆਨ ਵੀ ਇਥੇ ਹੀ ਹਾਸਿਲ ਕੀਤਾ। ਰਾਗਾਂ ਤੇ ਗੁਰਬਾਣੀ ਸੰਗੀਤ ਦੀ ਵਿਦਿਆ ਉਹਨਾਂ ਭਾਈ ਊਧੋਂ ਖਾਂ ਰਾਮਪੁਰੀ (ਉਸ ਸਮੇਂ ਰਿਆਸਤ ਪਟਿਆਲਾ) ਅਤੇ ਉਹਨਾਂ ਦੇ ਸਪੁੱਤਰ ਭਾਈ ਰਹਿਮ ਬਖਸ਼ ਤੋਂ, ਹਰਮੰਦਰ ਸਾਹਿਬ ਦੇ ਪ੍ਰਸਿੱਧ ਰਬਾਬੀ ਭਾਈ ਨਸੀਰ ਤੋਂ (ਤਬਲਾ ਅਤੇ ਪਖਾਵਜ), ਭਾਈ ਤਾਬੇ ਤੋਂ (ਮੁਰਗੰਦ ਅਤੇ ਰਾਗ), ਭਾਈ ਹਰਨਾਮ ਸਿੰਘ ਚਵਿੰਡੇ ਵਾਲੇ ਅਤੇ ਹੋਰ ਕਈ ਨਾਮਵਾਰ ਸੰਗੀਤਕਾਰਾਂ ਅਤੇ ਸੰਗੀਤ ਉਸਤਾਦਾਂ ਤੋਂ ਰਾਗ ਅਤੇ ਤੰਤੀ ਸਾਜ਼ਾਂ ਦੀ ਵਿਦਿਆ ਹਾਸਿਲ ਕੀਤੀ। ਇਹੋ ਸਮੁੱਚੀ ਵਿਦਿਆ ਉਹਨਾਂ ਦੇ ਵੱਡੇ ਭਰਾਤਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਉਹਨਾਂ ਦਿਨਾਂ 'ਚ ਹੀ ਗ੍ਰਹਿਣ ਕੀਤੀ ਸੀ। ਮਹਾਰਾਜ ਜੀ ਸੰਗੀਤ ਦੀ ਬਰੀਕ, ਗਹਿਰੀ ਸਮਝ ਅਤੇ ਪਕੜ ਰੱਖਦੇ ਸਨ। ਦੇਸ਼ ਭਰ ਵਿਚ ਹੋਣ ਵਾਲੇ ਸੰਗੀਤ ਸੰਮੇਲਨਾਂ ਵਿਚ ਉਹ ਸ਼ਿਰਕਤ ਵੀ ਕਰਦੇ ਸਨ ਅਤੇ ਸਮੇਂ-ਸਮੇਂ ਸੰਗੀਤ ਸੰਮੇਲ ਅਯੋਜਿਤ ਵੀ ਕਰਦੇ ਸਨ ਅਤੇ ਹੋਰਾਂ ਸੰਗੀਤ ਸੰਮੇਲਨਾਂ ਦੇ ਅਯੋਜਨ ਵਿਚ ਸਹਿਯੋਗ ਦਿੰਦੇ ਸਨ। ਉਹਨਾਂ ਨੇ ਕਈ ਦਰਜ਼ਨ ਸੰਗੀਤ ਸੰਮੇਲਨਾਂ ਦੀ ਪ੍ਰਧਾਨਗੀ ਵੀ ਕੀਤੀ। ਸੰਗੀਤ ਉਹਨਾਂ ਦੀ ਜਿੰਦਗੀ ਤੇ ਰੂਹ ਦੀ ਖੁਰਾਕ ਸੀ। ਉਹਨਾਂ ਰਾਗਾਂ ਉੱਤੇ ਅਧਾਰਿਤ ਗੁਰਬਾਣੀ ਦੇ ਸ਼ਬਦ ਗਇਣ ਨੂੰ ਤਰਜੀਹ ਦਿੱਤੀ। ਯਾਦ ਰਹੇ ਨਾਮਧਾਰੀ ਪੰਥ ਦਾ ਗੁਰਬਾਣੀ ਸੰਗੀਤ ਵਿਚ ਵਿਸ਼ੇਸ਼ ਥਾਂ ਹੈ।

ਬਾਲ ਅਵਸਥਾ ਤੋਂ ਗੁਜ਼ਰਦਿਆਂ ਹੀ ਮਾਤਾ ਭੁਪਿੰਦਰ ਕੌਰ ਜੀ ਦੇ ਅਕਾਲ ਚਲਾਣਾ ਕਰ ਜਾਣ ਕਰਕੇ ਮਾਂ ਵੱਲੋਂ ਜੋ ਪਿਆਰ, ਸਿੱਖਿਆ ਅਤੇ ਮਾਰਗ ਦਰਸ਼ਨ ਮਿਲਣਾ ਸੀ ਉਹ ਅਧੂਰਾ ਰਹਿ ਗਿਆ। ਪਿਤਾ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਕਿਉਂਕਿ

ਧਾਰਮਕ, ਰਾਜਸੀ ਤੇ ਸਮਾਜਿਕ ਕੰਮਾਂ ਵਿਚ ਵਿਵਸਥ ਰਹਿੰਦੇ ਸਨ, ਫੇਰ ਵੀ ਉਹਨਾਂ ਨੇ ਦੋਹਾਂ ਬਾਲਾਂ, ਵੱਡੇ ਕਾਕਾ ਜਗਜੀਤ ਸਿੰਘ ਅਤੇ ਛੋਟੇ ਬੀਰ ਸਿੰਘ (ਮਹਾਰਾਜ) ਵੱਲ ਖਾਸ ਧਿਆਨ ਦਿੱਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਆਮ ਤੌਰ ਤੇ ਧਾਰਮਿਕ; ਰਾਜਸੀ ਪ੍ਰਚਾਰ ਕਰਕੇ ਦੌਰਿਆਂ ਤੇ ਰਹਿੰਦੇ ਸਨ ਅਤੇ ਉਹ ਇਹਨਾਂ ਨੂੰ ਵੀ ਕਦੇ-ਕਦੇ ਨਾਲ ਲਿਜਾਣ ਲੱਗੇ। 1940 ਚ ਜਦੋਂ ਉਹ ਇਕ ਵਾਰ ਰਾਜਸਥਾਨ ਦੇ ਦੌਰੇ ਤੇ ਆਏ ਸਨ ਤਾਂ ਦੋਵੇਂ ਸਾਹਿਬਜ਼ਾਦੇ ਵੀ ਨਾਲ ਸਨ। ਉਦੋਂ ਹਿਸਾਰ ਜ਼ਿਲ੍ਹੇ ਦੀ ਭੂਮੀ ਦੇਖ ਕੇ ਇੱਧਰ ਜ਼ਮੀਨ ਖਰੀਦਣ ਦਾ ਮਨ ਬਣਿਆ, ਜੋ ਪਿਛੋਂ 1947 ਚ ਖਰੀਦੀ ਗਈ। 1942 ਚ ਮਹਾਰਾਜਾ ਰਣਜੀਤ ਸਿੰਘ ਦੀ ਪੋਤਰੀ ਰਾਜਕੁਮਾਰੀ ਬੰਬਾ (ਸਪੁੱਤਰੀ ਮਹਾਰਾਜਾ ਦਲੀਪ ਸਿੰਘ) ਲਾਹੌਰ ਆਈ ਸੀ, ਤਾਂ ਉਸ ਸਮੇਂ ਕਈ ਨਾਮਵਾਰ ਸ਼ਖਸ਼ੀਅਤਾਂ ਵੱਲੋਂ ਉਸ ਨੂੰ ਦਾਅਵਤ ਦਿੱਤੀ ਗਈ ਸੀ, ਇਸ ਮੌਕੇ ਸਤਿਗੁਰੂ ਪ੍ਰਤਾਪ ਸਿੰਘ ਦੋਹਾਂ ਸਹਿਬਜ਼ਾਦਿਆਂ ਨਾਲ ਸ਼ਾਮਲ ਸਨ।

ਮਹਾਰਾਜ ਜੀ ਨੇ ਪਹਿਲੀ ਧਾਰਮਿਕ ਜ਼ਿੰਮੇਵਾਰੀ 1944 ਵਿਚ ਨਿਭਾਈ ਜਦੋਂ ਸਿਆਲਕੋਟ (ਪਾਕਿਸਤਾਨ) ਦੇ ਸਰਦਾਰ ਕੇਸਰ ਸਿੰਘ ਬਾਜਵਾ (ਚਵਿੰਡਾ) ਜੀ ਸਰੀਰ ਛੱਡ ਗਏ ਸਨ। ਉਹਨਾਂ ਦੇ ਅੰਤਿਮ ਵੇਲੇ ਉਥੇ ਉਹਨਾਂ ਦੇ ਸਪੁੱਤਰ ਸਰਦਾਰ ਰਵੇਲ ਸਿੰਘ ਦੀ ਦਸਤਾਰਬੰਦੀ ਦੀ ਰਸਮ ਨਿਭਾਉਣ ਦੀ ਜਿੰਮੇਂਵਾਰੀ ਮਹਾਰਾਜ ਜੀ ਦੀ ਲੱਗੀ ਸੀਂ। ਇਸ ਮੌਕੇ ਉਹਨਾਂ ਉਪਦੇਸ਼ ਦਿੱਤਾ 'ਆਪਣੇ ਪਿਤਾ ਜੀ ਦੀ ਰਹਿਣੀ ਅਤੇ ਧਰਮ, ਅਤੇ ਸੰਸਾਰਕ ਕੰਮ ਕਰਦਿਆਂ ਪਰਿਵਾਰ 'ਚ ਪ੍ਰੇਮ ਭਾਵ ਅਤੇ ਸਲੂਕ ਰੱਖਣਾ'।

ਇਸ ਦੌਰ 'ਚ ਭੈਣੀ ਸਾਹਿਬ ਰਾਜਸੀ ਗਤੀਵਿਧਿਆਂ ਦਾ ਕੇਂਦਰ ਸੀ, ਜਿਸ ਕਰਕੇ ਮਹਾਰਾਜ ਸਾਹਿਬ ਜੀ ਦਾ ਰਾਜਸੀ ਸੂਝ ਅਤੇ ਲਗਾਵ ਪ੍ਰਤੀ ਸਿਖਾਂਦਰੂ ਹੋਣਾ ਅਤੇ ਖਿੱਚਿਆ ਜਾਣਾ ਸੁਭਾਵਕ ਹੀ ਸੀ। ਉਹਨੀਂ ਦਿਨੀਂ ਉਹਨਾਂ ਦੇ ਦੋਵੇਂ ਚਾਚਾ ਜੀ ਮਹਾਰਾਜ ਗੁਰਦਿਆਲ ਸਿੰਘ ਅਤੇ ਮਹਾਰਾਜ ਨਿਹਾਲ ਸਿੰਘ ਪੰਜਾਬ ਕਾਂਗਰਸ ਦੇ ਆਗਵਾਨੂੰ ਆਗੂਆਂ ਚੋਂ ਸਨ ਅਤੇ ਹਰ ਰਾਜਸੀ ਸਰਗਰਮੀ 'ਚ ਮੋਹਰੀ ਰੋਲ ਨਿਭਾ ਰਹੇ ਸਨ। ਮਹਾਰਾਜ ਨਿਹਾਲ ਸਿੰਘ ਲੰਮਾ ਸਮਾਂ ਮੁਲਤਾਨ (ਪਾਕਿਸਤਾਨ) ਅਤੇ ਹੋਰ ਜ਼ੇਲ੍ਹਾਂ ਵਿਚ ਰਹੇ ਸਨ। ਦੋਵੇਂ ਭਾਈ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਛੋਟੇ ਸਨ। ਪਰਵਾਰ 'ਚ ਰਾਜਸੀ 'ਤੇ ਦੇਸ਼ ਭਗਤੀ ਦਾ ਮਹੌਲ ਸੀ। ਮਹਾਰਾਜ ਬੀਰ ਸਿੰਘ ਅਜਿਹੇ ਮਹੌਲ ਵਿਚ ਹੀ ਪਲੇ ਅਤੇ ਰਾਜਸੀ, ਸੂਝ ਹਾਸਿਲ ਕੀਤੀ। ਸ੍ਰੀ ਭੈਣੀ ਸਾਹਿਬ ਇੰਨਾਂ ਦਿਨਾਂ 'ਚ ਸਿਰਫ ਕੂਕਿਆਂ ਦੀ ਸਰਗਰਮੀ ਦਾ ਕੇਂਦਰ ਹੀ ਨਹੀਂ ਸੀ ਦੂਸਰੇ ਧਰਮਾਂ ਅਤੇ ਫਿਰਕਿਆਂ ਦੀਆਂ ਉਭਰਵੀਆਂ ਸ਼ਖਸ਼ੀਅਤਾਂ ਦੀ ਨਿੱਘੀ ਸਾਂਝ ਵੀ ਭੈਣੀ ਸਾਹਿਬ ਨਾਲ ਸੀ, ਜਿੰਨ੍ਹਾਂ ਚੋਂ ਕਈ ਮੁਸਲਮਾਨ ਪਰਵਾਰ ਵੀ ਸਨ। ਅਜਿਹਾਂ ਚੋਂ ਇਕ ਪਰਿਵਾਰ ਲਾਇਲਪੁਰ ਦੇ ਰਾਜਾ ਫਜਲ ਦਾਦ ਦਾ ਸੀ ਜਿੰਨੇ ਨਾ ਸਿਰਫ ਨਾਮਧਾਰੀ ਪੰਥ ਤੋਂ ਭਜਨ ਹੀ ਲਿਆ ਸੀ ਸਗੋਂ ਪਰਵਾਰ ਵਿਚ ਹਰ ਕਿਸਮ ਦੇ ਮਾਸ, ਸ਼ਰਾਬ ਅਤੇ ਤੰਬਾਕੂ ਦਾ ਤਿਆਗ ਕਰਦਿਆਂ ਆਪ ਅਤੇ ਆਪਣੇ ਪੁੱਤਰਾਂ ਨੂੰ ਗਊ ਘਾਤਿਆਂ ਨਾਲ ਕਦੇ ਮਿਲਵਰਤਨ ਨਾ ਰੱਖਣ ਦੀ ਨਸੀਅਤ ਵੀ ਦਿੱਤੀ ਸੀ। ਗੁਰੂ ਘਰ ਨਾਲ ਉਹਨਾਂ ਦੀ ਨੇੜਲੀ ਸਾਂਝ ਹੋਣ ਕਰਕੇ ਰਾਜੇ ਫਜਲ ਦਾਦ ਦੇ ਪੁੱਤਰ ਰਾਜਾ ਮੁਹੰਮਦ ਅਕਬਰ ਖਾਨ ਦੀ ਲੜਕੀ ਦੇ ਨਿਕਾਹ (ਸ਼ਾਦੀ) 1945 ਵਿਚ ਮਹਾਰਾਜ ਜੀ 101 ਰੁਪਏ ਸ਼ਗਨ ਲੈ ਕੇ ਗਏ ਸਨ। 1947 ਦੀ ਵੰਡ ਤੋਂ ਪਿੱਛੋਂ ਰਾਜਾ ਮੁਹੰਮਦ ਅਕਬਰ ਖਾਂ ਜੋ ਫੌਜ ਦੇ ਬਹੁਤ ਵੱਡੇ ਅਫਸਰ ਸਨ, ਸੇਵਾ ਮੁਕਤੀ ਬਾਅਦ ਇਕ ਵਾਰ ਦਿੱਲੀ ਆਏ ਸਨ ਤਾਂ ਉਹਨਾਂ ਨੇ ਮਹਾਰਾਜ ਜੀ ਨੂੰ ਦੂਰੋਂ ਪਹਿਚਾਣ ਲਿਆ ਅਤੇ ਬੜੇ ਨਿੱਘ ਅਤੇ ਅਦਬ ਨਾਲ ਮਿਲੇ। ਉਹਨਾਂ ਦਾ ਪਰਵਾਰ ਕਰਾਚੀ ਰਹਿੰਦਾ ਹੈ, ਜਿਸ ਨਾਲ ਮਹਾਰਾਜ ਜੀ ਦਾ ਜ਼ਲਵੰਤ ਖਤੋ ਖਿਤਾਬ ਰਿਹਾ।

ਨਾਮਧਾਰੀ ਪੰਥ ਨੂੰ ਦੇਸ਼ ਦੀ ਵੰਡ ਦਾ ਜਦੋਂ ਖਦਸ਼ਾ ਮਹਿਸੂਸ ਹੋਇਆ ਤਾਂ ਇੰਨ੍ਹਾਂ ਨੇ ਆਪਣੇ ਪੰਥ ਦੇ ਹਿਤੈਸ਼ਿਆਂ ਤੋਂ ਸਮਰਥਾ ਮੁਤਾਬਿਕ ਰਕਮ ਇੱਕਠੀ ਕਰਕੇ ਜ਼ਮੀਨ ਖਰੀਦਣ ਦੀ ਵਿਉਂਤ ਬਣਾਈ। ਜੋ ਜਨਵਰੀ 1947 ਵਿਚ ਚੁਰੂ (ਰਾਜਸਥਾਨ) ਦੇ ਸੇਠਾਂ ਪਾਸੋਂ 12500 ਏਕੜ ਜ਼ਮੀਨ ਜਿਹੜੀ ਹਿਸਾਰ ਜ਼ਿਲੇ ਵਿਚ ਪੈਂਦੀ ਸੀ (ਅੱਜ-ਕੱਲ ਸਰਸਾ) ਖਰੀਦ ਕੇ ਰਜਿਸਟਰੀ ਕਰਵਾਈ। ਇਸ ਵਿਚ 4 ਪਿੰਡ ਆਉਂਦੇ ਸਨ, ਸ੍ਰੀ ਜੀਵਨ ਨਗਰ, ਸੰਤਨਗਰ (ਜਗਮਲੇਰਾ), ਹਰੀਪੁਰਾ, ਦਮਦਮਾ (ਕੰਜਰਾਂਵਾਲੀ) ਆਉਂਦੇ ਸਨ। ਇਹਨਾਂ ਪਿੰਡਾ ਵਿਚ ਉਹਨਾਂ ਨਾਮਧਾਰੀ ਪਰਵਾਰਾਂ ਨੂੰ ਵਸਾਇਆ ਜਿੰਨਾਂ ਨੇ ਇਸ

ਜ਼ਮੀਨ ਖਰੀਦਣ ਵਿਚ ਹਿੱਸਾ ਪਾਇਆ ਸੀ। ਅਗਸਤ 1947 ਦੇ ਉਜਾੜੇ ਪਿੱਛੋਂ ਨਾਮਧਾਰੀ ਪਰਵਾਰ ਜਦੋਂ ਉਜੜਕੇ ਆਏ ਤਾਂ ਉਹਨਾਂ ਦੀਆਂ ਜ਼ਮੀਨਾਂ ਦੀ ਅਲਾਟਮੈਂਟ, ਮੁੜਵਸੇਬੇ, ਘਰਾਂ ਦੇ ਪ੍ਰਬੰਧ ਤੋਂ ਲੈ ਕੇ ਅਨਾਜ ਤੱਕ ਦੀਆਂ ਸਮਸਿਆਵਾਂ ਦਾ ਪ੍ਰਬੰਧ ਮਹਾਰਾਜ ਬੀਰ ਸਿੰਘ ਜੀ ਦੀ ਨਿਗਰਾਨੀ ਹੇਠ ਹੋਇਆ। ਇਸ ਵਿਚ ਉਹਨਾਂ ਦੀ ਭੂਮਿਕਾ ਅਹਿਮ ਰਹੀ ਅਤੇ ਉਹਨਾਂ ਨੇ ਆਲੇ-ਦੁਆਲੇ ਦੇ ਕਈ ਪਿੰਡਾਂ ਵਿਚ ਨਾਮਧਾਰੀ ਪਰਵਾਰਾਂ ਦੀ ਜ਼ਮੀਨ ਅਲਾਟ ਕਰਵਾਈ। ਉਹਨਾਂ ਜ਼ਮੀਨੀ ਚੱਕਬੰਦੀ ਦੇ ਕੰਮ ਦੀ ਵੀ ਨਿਗਰਾਨੀ ਕੀਤੀ ਅਤੇ ਉਪਰੋਕਤ ਪਿੰਡਾਂ ਦਾ ਇਕ ਹਦਬਸਤ ਪਟਵਾਰ ਹਲਕਾ ਬਨਵਾਉਣ ਵਿਚ ਅਹਿਮ ਭੂਮਿਕਾ ਨਿਭਾਈ।

ਇਥੇ ਜ਼ਿਕਰ ਕਰਨਾ ਜ਼ਰੂਰੀ ਹੈ ਕਿ 1921 ਵਿਚ ਨਾਭਾ ਰਿਆਸਤ ਦੇ ਮਹਾਰਾਜਾ ਰਿਪਦੁਮਣ ਸਿੰਘ ਨੇ ਕੁਝ ਜ਼ਮੀਨ ਸਤਿਗੁਰੂ ਪ੍ਰਤਾਪ ਸਿੰਘ ਨੂੰ ਭੇਂਟ ਕੀਤੀ ਸੀ। ਅੰਗਰੇਜ ਪ੍ਰਬੰਧਕਾਂ ਨੇ ਇਸ ਦਾ ਵਿਰੋਧ ਕੀਤਾ। ਇਸ ਸੰਬੰਧ ਵਿਚ ਬਹੁਤ ਲੰਮਾ ਅਦਾਲਤੀ ਕੇਸ ਚਲਿਆ। ਪਹਿਲਾਂ ਅੰਗਰੇਜ਼ ਹਕੂਮਤ ਨਾਲ ਅਤੇ ਫੇਰ ਅਜ਼ਾਦ ਭਾਰਤ ਦੀ ਪੰਜਾਬ ਸਰਕਾਰ ਨਾਲ। ਇਹ ਇਕ ਇਤਿਹਾਸਕ ਕੇਸ ਸੀ। ਅੰਗਰੇਜ਼ ਹਕੂਮਤ ਤਾਂ ਨਾਮਧਾਰੀ ਕੂਕਿਆਂ ਨੂੰ ਦੇਸ਼-ਧ੍ਰੋਹੀਆਂ ਦੀ ਕਤਾਰ ਵਿਚ ਖੜਾ ਕਰਦੇ ਹੀ ਸਨ, ਅਜ਼ਾਦ ਭਾਰਤ ਦੀ ਸਰਕਾਰ ਦੀਆਂ ਨਜ਼ਰਾਂ ਵੀ ਗੋਰਿਆਂ ਵਾਲੀਆਂ ਹੀ ਸਨ। ਇਸ ਕੇਸ ਦੀ ਪੈਰਵਾਈ ਮਹਾਰਾਜ ਜੀ ਨੇ ਕੀਤੀ ਸੀ ਤੇ ਅੰਤ ਕੇਸ ਜਿੱਤਿਆ ਸੀ ਜਿੱਥੇ ਅੱਜ-ਕੱਲ ਪਿੰਡ ਬੀੜ ਭਮਾਰਸੀ (ਮਢਾਰੜੂ) ਪਟਿਆਲਾ ਵੱਸਿਆ ਹੈ।

ਮਹਾਰਾਜ ਬੀਰ ਸਿੰਘ ਜੀ ਦਾ ਗਿਆਨ ਸਿਰਫ ਨਾਮਧਾਰੀ ਪੰਥ, ਗੁਰਬਾਣੀ ਅਤੇ ਧਾਰਮਕ ਵਿਸ਼ਿਆਂ ਤੱਕ ਸੀਮਤ ਨਹੀਂ ਸੀ, ਉਹ ਹਰ ਵਿਸ਼ੇ ਦੇ ਬਹੁਤ ਚੰਗੇ ਗਿਆਤਾ ਸਨ। ਉਹਨਾਂ ਨੂੰ ਕਿਤਾਬਾਂ ਖਰੀਦਣ ਅਤੇ ਪੜ੍ਹਨ ਦਾ ਬਹੁਤ ਸ਼ੌਕ ਸੀ ਅਤੇ ਉਹਨਾਂ ਨੇ ਆਪਣਾ ਇਕ ਬਹੁਤ ਵੱਡਾ ਪੁਸਤਕਾਲਯ ਇਜ਼ਾਦ ਕੀਤਾ ਹੋਇਆ ਸੀ, ਜਿਸ ਵਿਚ ਵੱਖ-ਵੱਖ ਧਰਮਾਂ, ਫਲਸਫੇ, ਇਤਿਹਾਸ, ਸਹਿਤ ਤੇ ਹਰ ਵਿਸ਼ੇ ਨਾਲ ਸੰਬੰਧਿਤ ਪੁਸਤਕਾਂ ਮਿਲ ਸਕਦੀਆਂ ਹਨ। ਭੈਣੀ ਸਾਹਿਬ ਤੋਂ ਛੱਪਦੇ 'ਸਤਿਯੁਗ' ਦੀ ਕੰਪੋਜ਼ਿੰਗ ਦਾ ਕੰਮ ਤਾਂ ਉਹਨਾਂ ਬਾਲ ਅਵਸਥਾ 'ਚ ਹੀ ਸੰਭਾਲ ਲਿਆ ਸੀ। ਪਿੱਛੋਂ ਜਦੋਂ ਉਹਦੇ ਨਿਗਰਾਨ ਬਣੇ ਤਾਂ ਲੇਖ ਲਿਖਣ, ਪਰਚੇ ਨੂੰ ਡਿਜ਼ਾਇਨ ਕਰਨ ਵਿਚ ਉਹਨਾਂ ਦੀ ਭੂਮਿਕਾ ਅਹਿਮ ਰਹੀ। ਉਹ ਇਤਿਹਾਸ ਦੇ ਬਹੁਤ ਚੰਗੇ ਗਿਆਤਾ ਸਨ। ਇਸ ਸੰਬੰਧੀ ਕਈ ਨਾਮਵਰ ਵਿਦੇਸ਼ੀ ਇਤਿਹਾਸਕਾਰ ਵੀ ਉਹਨਾਂ ਤੋਂ ਜਾਣਕਾਰੀ ਲੈਂਦੇ ਰਹੇ ਜਿੰਨ੍ਹਾਂ ਵਿਚ ਪ੍ਰਸਿੱਧ ਇਤਿਹਾਸਕਾਰ ਮੈਕਲੋਰਡ ਅਤੇ ਰੂਸੀ ਵਿਦਵਾਨ ਨਤਾਸ਼ਾ ਪੋਤਾਬੈਂਕੋ ਨੇ ਵੀ ਭੈਣੀ ਸਾਹਿਬ ਆ ਕੇ ਮਹਾਰਾਜ ਜੀ ਤੋਂ ਸਿੱਖ ਇਤਿਹਾਸ, ਨਾਮਧਾਰੀ ਅਤੇ ਪੰਜਾਬ ਦੇ ਇਤਿਹਾਸ, ਅਜ਼ਾਦੀ ਦੀ ਲੜਾਈ ਦੇ ਇਤਿਹਾਸ ਬਾਰੇ ਬਹੁਮੁੱਲੀ ਜਾਣਕਾਰੀ ਹਾਸਿਲ ਕੀਤੀ। ਮਹਾਰਾਜ ਜੀ ਨੇ ਜੀਵਨ ਨਗਰ ਇਲਾਕੇ ਵਿਚ 1957 'ਚ ਸਤਿਗੁਰੂ ਪ੍ਰਤਾਪ ਸਿੰਘ ਵੱਲੋਂ ਸਥਾਪਤ ਕੀਤੇ ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਯ ਦੀ ਉਸਾਰੀ ਤੇ ਪ੍ਰਬੰਧ ਵਿਚ ਅਹਿਮ ਰੋਲ ਅਦਾ ਕੀਤਾ। ਇਸ ਤੋਂ ਇਲਾਵਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ ਅਨੁਸਾਰ ਉਹਨਾਂ ਨਾਮਧਾਰੀ ਦਰਬਾਰ, ਨਾਮਧਾਰੀ ਵਿਦਿਅਕ ਜੱਥੇ, ਨਾਮਧਾਰੀ ਸਾਹਿਤ ਸਭਾ, ਪੁਸਤਕ ਪ੍ਰਕਾਸ਼ਨ, 'ਸਤਿਯੁਗ' ਅਖਬਾਰ ਦੇ ਪ੍ਰਕਾਸ਼ਨ ਦੀਆਂ ਜ਼ਿੰਮੇਵਾਰੀਆਂ 1993 ਤੱਕ ਬਾਖੂਬ ਨਿਭਾਈਆਂ।

ਮਹਾਰਾਜ ਜੀ ਪਸ਼ੂ-ਪਾਲਣ ਦੇ ਵੀ ਬਹੁਤ ਸ਼ੌਕੀਨ ਸਨ। ਇਹ ਇਸ ਕਰਕੇ ਦੱਸਣਾ ਜ਼ਰੂਰੀ ਹੈ ਕਿ ਅਜੋਕੀ ਪੀੜ੍ਹੀ ਜੋ ਹੱਥੀਂ ਕੰਮ ਕਰਨ ਤੋਂ ਮੂੰਹ ਮੋੜਦੀ ਜਾ ਰਹੀ ਹੈ, ਉਹ ਅਜਿਹੀਆਂ ਸ਼ਖਸ਼ੀਅਤਾਂ ਤੋਂ ਕੁਝ ਸਿੱਖੇ ਕਿ ਅਜਿਹੀਆਂ ਸ਼ਖਸ਼ੀਅਤਾਂ ਕਿਵੇਂ ਹੋਰਾਂ ਗੁਣਾਂ ਦੇ ਨਾਲ-ਨਾਲ ਸਖਤ ਮਿਹਨਤ ਦੇ ਗੁਣ ਨੂੰ ਵੀ ਸਮੋਈ ਬੈਠੀਆਂ ਸਨ। ਉਹਨਾਂ ਜੀਵਨ ਨਗਰ ਵਿਖੇ ਇਕ ਉਚੱ ਪਾਏ ਦੀ ਗਊਸ਼ਾਲਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਦੇਸ਼ ਅਨੁਸਾਰ ਤਿਆਰ ਕੀਤੀ ਜਿਸ ਵਿਚ ਸਾਹੀਵਾਲ, ਥਾਰਪਾਰਕਰ, ਹਰਿਆਣਾ ਨਸਲਾਂ ਦੀਆਂ ਗਊਆਂ ਦੀਆਂ ਸੁਧਰੀਆਂ ਹੋਇਆਂ ਨਸਲਾਂ ਦੀ ਤਿਆਰੀ ਵਿਚ ਅਹਿਮ ਭੂਮਿਕਾ ਨਿਭਾਈ। ਇਸ ਗਊਸ਼ਾਲਾ ਦੀ ਇਕ ਦੇਸ਼-ਪੱਧਰੀ ਪਹਿਚਾਣ ਬਣੀ। ਆਪਣੇ ਸਮੇਂ ਦੇ ਉਚੱ ਰਾਜਸੀ ਆਗੂ ਅਤੇ ਦੇਸ਼-ਵਿਦੇਸ਼ ਦੇ ਉਚੱ ਅਧਿਕਾਰੀ ਇਸ ਗਊਸ਼ਾਲਾ ਨੂੰ ਵੇਖਣ ਆਉਂਦੇ ਰਹੇ। ਮਹਾਰਾਜ ਜੀ ਨੇ ਇਸ ਗਊਸ਼ਾਲਾ ਨੂੰ ਉਸਾਰਨ ਵਿਚ ਜਿਹੜੀ ਭੂਮਿਕਾ ਨਿਭਾਈ ਉਹਦਾ ਸਿੱਟਾ ਹੀ ਸੀ ਕਿ ਕੇਂਦਰੀ ਗੋਸੰਵਰਧਨ ਪ੍ਰੀਸ਼ਦ ਨੇ 1963-64 ਈ. ਲਈ ਉਚੱ ਕੋਟੀ ਦੇ ਗਊ ਪਸ਼ੂ ਪ੍ਰਜਨਨ ਕਰਨ ਲਈ ਪ੍ਰਸ਼ੰਤਾ ਸਹਿਤ ਗਊ ਪਾਲਕਾਂ ਦੇ ਸਰਵਉਚੱ ਸਨਮਾਨ 'ਗੋਪਾਲ ਰਤਨ' ਦੀ ਉਪਾਧੀ ਨਾਲ ਸਤਿਗੁਰੂ

ਜਗਜੀਤ ਸਿੰਘ ਨੂੰ ਨਵਾਜਿਆ ਸੀ। ਮਹਾਰਾਜ ਜੀ 85 ਸਾਲ ਦੀ ਅਵਸਥਾ ਤੱਕ ਲਗਾਤਾਰ ਰੋਜ਼ਾਨਾ ਇਕੱਲੀ-ਇਕੱਲੀ ਗਊ ਦੀ ਨਿਗਰਾਨੀ ਰੱਖਦੇ ਰਹੇ ਸਨ। ਇਥੇ ਹੀ ਘੋੜਿਆਂ ਦਾ ਇਕ ਸਟੱਡ ਫਾਰਮ ਅਤੇ ਮੱਝਾਂ ਦਾ ਫਾਰਮ ਵੀ ਇਜ਼ਾਦ ਕੀਤਾ ਗਿਆ ਸੀ ਜਿਸ ਵਿਚ ਬਹੁਤ ਚੰਗੀ ਨਸਲ ਦੇ ਘੋੜੇ ਅਤੇ ਘੋੜੀਆਂ ਅਤੇ ਮੱਝਾਂ ਦੀਆਂ ਮੋਹਰਾ ਅਤੇ ਨੀਲੀ ਰਾਵੀ ਨਸਲਾਂ ਨੂੰ ਵਿਕਸਤ ਕੀਤਾ ਗਿਆ ਸੀ। ਉਹ ਇਕ ਚੰਗੇ ਪਸ਼ੂ ਪਾਰਖੂ ਸਨ, ਜਿੰਨ੍ਹਾਂ ਨੂੰ ਪਸ਼ੂ ਪ੍ਰਦਸ਼ਨੀ ਮੁਕਾਬਲਿਆਂ ਵਿਚ ਜੱਜ ਨਿਯੁਕਤ ਕੀਤਾ ਗਿਆ। ਉਹਨਾਂ ਭੈਣੀ ਸਾਹਿਬ ਤੇ ਜੀਵਨ ਨਗਰ (ਸਰਸਾ) ਵਿਚ ਕਈ ਪਸ਼ੂ ਪ੍ਰਦਸ਼ਨੀਆਂ ਵੀ ਅਯੋਜਿਤ ਕੀਤੀਆਂ। ਮਹਾਰਾਜ ਦੀ ਨਿਗਰਾਨੀ ਵਾਲੀ ਗਊਸ਼ਾਲਾ ਦੀਆਂ ਗਾਵਾਂ ਨੇ ਕਈ ਰਾਜਕੀ ਅਤੇ ਕੋਮੀ ਪੱਧਰ ਦੇ ਮੁਕਾਬਲਿਆਂ 'ਚ ਸਨਮਾਨ ਹਾਸਿਲ ਕੀਤੇ। ਉਹਨਾਂ ਦੇ ਪਸ਼ੂ ਨਸਲਾਂ ਦੀ ਸ਼ੁੱਧਤਾ ਨੂੰ ਬਣਾਈ ਰੱਖਣ ਤੇ ਵਿਚਾਰ ਤੋਂ ਪ੍ਰਭਾਵਿਤ ਹੋ ਕੇ ਹਰਿਆਣਾ ਸਰਕਾਰ ਨੇ ਪਸ਼ੂ ਨਸਲਾਂ ਦੀ ਸ਼ੁੱਧਤਾ ਉਤੇ ਵਿਸ਼ੇਸ਼ ਜੋਰ ਦਿੱਤਾ। ਮਹਾਰਾਜ ਜੀ ਨੇ ਕਈ ਗਊ ਰੱਖਿਆਂ ਸੰਮੇਲਨ ਅਯੋਜਿਤ ਵੀ ਕੀਤੇ ਅਤੇ ਕਈਆਂ 'ਚ ਭਾਗ ਲਿਆ। ਮਹਾਰਾਜ ਜੀ ਨੇ ਆਪਣੇ ਹੱਥੀਂ ਲੰਗਰ ਲਈ ਲੱਕੜਾਂ ਕੱਟਣ ਤੋਂ ਇਲਾਵਾ ਖੇਤੀ ਦੇ ਕੰਮਾਂ ਵਿਚ ਵੀ ਮਸ਼ੱਕਤ ਕੀਤੀ। ਹੱਥੀਂ ਕੰਮ ਕਰਨ ਨੂੰ ਉਹ ਬਹੁਤ ਤਰਜੀਹ ਦਿੰਦੇ ਸੀ। ਉਹਨਾਂ ਨੇ ਕੁਦਰਤੀ ਖੇਤੀ ਨੂੰ ਉਤਸ਼ਾਹਤ ਕੀਤਾ ਅਤੇ ਰਸਾਇਣਕ ਖਾਦਾਂ ਅਤੇ ਦਵਾਈਆਂ ਤੋਂ ਰਹਿਤ ਖੇਤੀ ਕਰਨ ਦੇ ਪੱਖੀ ਉਹ ਸ਼ੁਰੂ ਤੋਂ ਹੀ ਰਹੇ।

ਉਹਨਾਂ 1947-48 ਵਿਚ ਪਹਿਲਾਂ ਲਖਨਊ ਅਤੇ ਫੇਰ ਇਲਾਹਾਬਾਦ ਤੋਂ ਹਵਾਈ ਜਹਾਜ਼ ਉਡਾਉਣ ਦੀ ਟ੍ਰੇਨਿੰਗ ਵੀ ਲਈ ਅਤੇ ਖ਼ੁਦ ਪਾਇਲਟ ਵਜੋਂ ਵੀ ਸੇਵਾ ਨਿਭਾਈ। ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਆਪ ਜਹਾਜ਼ ਉੜਾ ਕੇ ਲਿਜਾਂਦੇ ਸਨ ਅਤੇ ਉਹ ਫਲਾਇੰਗ ਕਲੱਬ ਦੇ ਮੈਂਬਰ ਵੀ ਸਨ।

1951 ਵਿਚ ਉਹਨਾਂ ਦਾ ਆਨੰਦ ਕਾਰਜ ਬੀਬੀ ਦਲੀਪ ਕੌਰ ਸਪੁੱਤਰੀ ਸੰਤ ਨਰੈਣ ਸਿੰਘ ਪਿੰਡ ਬੱਪਿਆਣਾ (ਮਾਨਸਾ) ਨਾਲ ਹੋਇਆ। ਵਿਆਹ ਦੀ ਰਸਮ ਇਕ ਮੇਲੇ ਵਿਚ ਹੋਰਾਂ ਜੋੜਿਆਂ ਦੇ ਨਾਲ ਹੀ ਸਾਦਾ ਢੰਗ ਨਾਲ ਸੰਪਨ ਹੋਈ ਉਹ ਜਿੰਦਗੀ ਚ ਸਾਦਗੀ ਪ੍ਰਤੀ ਸਨ ਅਤੇ ਤੜਕ-ਭੜਕ ਵਾਲੀ ਜਿੰਦਗੀ ਤੋਂ ਬਹੁਤ ਦੂਰ ਰਹਿਣ ਵਾਲੇ ਸਨ। ਫਜ਼ੂਲ ਖਰਚੀ ਦੇ ਬਹੁਤ ਵਿਰੋਧੀ ਸਨ।

ਮਹਾਰਾਜ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੰਗਤ ਵਿਚ ਬਹੁਤ ਕੁਝ ਸਿੱਖਿਆ। ਸਤਿਗੁਰੂ ਜੀ ਦੇ ਅੰਤਲੇ ਸਮੇਂ ਵਿਚ ਮਹਾਰਾਜ ਜੀ ਨੇ ਉਨ੍ਹਾਂ ਦੀ ਹੱਥੀਂ ਸੇਵਾ ਕੀਤੀ। 1959 ਵਿਚ ਆਪਣੇ ਆਖਿਰੀ ਦੁਆਬੇ ਦੇ ਰਾਜਸੀ ਦੌਰੇ ਪਿੱਛੋਂ ਸਤਿਗੁਰੂ ਜੀ ਕਮਜ਼ੋਰ ਪੈ ਗਏ ਸਨ ਅਤੇ 21-22 ਅਗਸਤ 1959 ਦੀ ਰਾਤ ਉਹ ਜੋਤੀ ਸਰੂਪ ਹੋ ਗਏ ਸਨ ਉਸ ਮੌਕੇ ਉਹਨਾਂ ਪਾਸ ਮਹਾਰਾਜ ਜੀ ਵੀ ਸਨ। ਸਤਿਗੁਰੂ ਜੀ ਦੇ ਅੰਤਮ ਸੰਸਕਾਰ ਦੀ ਰਸਮ ਮੌਕੇ ਮਹਾਰਾਜ ਜੀ ਨੇ ਸੱਭ ਤੋਂ ਪਹਿਲਾਂ ਰੁਮਾਲੀ ਵਿਛਾ ਕੇ ਆਪਣੇ ਵੱਡੇ ਭਰਾਤਾ ਜਗਜੀਤ ਸਿੰਘ ਨੂੰ ਬਿਰਾਜਮਾਨ ਕੀਤਾ ਅਤੇ ਮੱਥਾ ਟੇਕਿਆ ਅਤੇ ਅਗਲਾ ਸਤਿਗੁਰੂ ਪਰਵਾਨ ਕੀਤਾ। ਇਸੇ ਦਿਨ ਤੋਂ ਉਹਨਾਂ ਦਾ ਭਰਾਤਾ ਵਾਲਾ ਰਿਸ਼ਤਾ ਸਤਿਗੁਰੂ ਅਤੇ ਸਿੱਖ ਦੇ ਰੂਪ ਵਿਚ ਤਬਦੀਲ ਹੋ ਗਿਆ। ਆਪਣੇ ਅੰਤਲੇ ਸਮੇਂ ਵਿਚ ਆਪਣੇ ਸਤਿਗੁਰੂ ਜੀ ਦੇ ਹਰ ਹੁਕਮ ਨੂੰ ਪ੍ਰਵਾਨ ਕਰਦੇ ਰਹੇ ਅਤੇ ਉਹਨਾਂ 'ਚ ਆਸਥਾ ਰੱਖਦੇ ਰਹੇ।

ਇਹਨਾਂ ਸਮਿਆਂ 'ਚ ਨਾਮਧਾਰੀ ਪੰਥ ਦੀ ਜੇ ਧਾਰਮਕ ਅਗਵਾਈ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਭਾਲੀ, ਤਾਂ ਰਾਜਸੀ ਤੇ ਸਮਾਜਕ ਕੰਮਾਂ ਦੀ ਜਿੰਮੇਂਵਾਰੀ ਮਹਾਰਾਜ ਬੀਰ ਸਿੰਘ ਨੂੰ ਸੌਂਪੀ। ਉਹਨਾਂ ਨੂੰ ਸਤਿਗੁਰੂ ਜੀ ਦੇ ਆਦੇਸ਼ ਨਾਲ ਕਈ ਵਾਰ ਵਿਦੇਸ਼ਾਂ 'ਚ ਹੋਣ ਵਾਲੀਆਂ ਅਮਨ ਕਾਨਫਰੰਸਾਂ ਵਿਚ ਜਾਣ ਦਾ ਮੌਕਾ ਵੀ ਮਿਲਿਆ। 1965 ਵਿਚ ਹਲੈਂਸਿੰਕੀ (ਫਿਨਲੈਂਡ) ਵਿਚ ਹੋਣ ਵਾਲੀ ਵਿਸ਼ਨ ਅਮਨ ਕਾਨਫਰੰਸ ਵਿਚ ਸ਼ਾਮਿਲ ਹੋਏ। ਆਪਣੀ ਉਚੱ ਪਾਏ ਦੀ ਸੁੱਚ ਸੋਧ ਕਰਕੇ ਉਹਨਾਂ ਨੇ ਕਈ ਦਿਨ ਪ੍ਰਸ਼ਾਦਾ ਨਾ ਛੱਕਿਆ ਜਿਸ ਕਾਰਨ ਨਾ ਸਿਰਫ ਡੈਲੀਗੇਟ ਹੀ ਪ੍ਰਭਾਵਿਤ ਹੋਏ ਸਗੋਂ ਉਥੋਂ ਦੀਆਂ ਕਈ ਅਖਬਾਰਾਂ ਅਤੇ ਪਰਚਿਆਂ ਨੇ ਉਹਨਾਂ ਦੇ ਇਸ ਨੇਮ ਉਤੇ ਪਹਿਰਾ ਦੇਣ ਦੀ ਚਰਚਾ ਵੀ ਕੀਤੀ। ਜਨਵਰੀ 1973 ਵਿਚ ਉਹਨਾਂ ਨੂੰ ਸ੍ਰੀਲੰਕਾ ਵਿਚ ਹੋਏ ਕੌਮਾਂਤਰੀ ਪੱਧਰ ਦੇ ਸਮਾਗਮ ਵਿਚ ਜਾਣ ਦਾ ਆਦੇਸ਼ ਹੋਇਆ। 1975 ਵਿਚ ਅਮਰੀਕਾ ਦੀ ਮੇਨ ਯੂਨੀਵਰਸਿਟੀ ਵਿਚ ਵਿਸ਼ਵ ਸ਼ਾਕਾਹਾਰੀ ਕਾਨਫਰੰਸ ਵਿਚ ਵੀ ਸਤਿਗੁਰੂ ਜੀ ਦੇ ਪ੍ਰਤਿਨਿਧੀ ਰੂਪ ਵਿਚ ਸ਼ਾਮਿਲ ਹੋਏ। 1995 ਵਿਚ ਉਹਨਾਂ ਹਾਲੈਂਡ ਵਿਚ ਹੋਏ ਵਿਸ਼ਵ ਸ਼ਾਕਾਹਾਰੀ ਸੰਮੇਲਨ ਵਿਚ ਨਾਮਧਾਰੀ ਦਰਬਾਰ ਵੱਲੋਂ ਸ਼ਿਰਕਤ ਕੀਤੀ।

ਮਹਾਰਾਜ ਜੀ ਆਪਣੇ ਵੱਡੇ ਭਰਾਤਾ ਸਤਿਗੁਰੂ ਜੀ ਵਿਚ ਐਨੀ ਸ਼ਰਧਾ ਤੇ ਆਸਥਾ ਰੱਖਦੇ ਸਨ ਕਿ ਸਤਿਗੁਰੂ ਜੀ ਜਦੋਂ ਵੀ ਕਿਸੇ ਦੌਰੇ ਤੇ ਗਏ ਹੁੰਦੇ ਤਾਂ ਉਹ ਉਸੇ ਦਿਸ਼ਾ ਵੱਲ ਮੂੰਹ ਕਰਕੇ ਅਰਦਾਸ ਕਰਦੇ ਜਿਸ ਦਿਸ਼ਾ ਵਿਚ ਉਹਨਾਂ ਦਾ ਦੌਰਾ ਹੁੰਦਾ ਸੀ।

ਮਹਾਰਾਜ ਬੀਰ ਸਿੰਘ ਜੀ ਦਾ ਕਈ ਨਾਮਵਾਰ ਸ਼ਖਸ਼ੀਅਤਾਂ ਨਾਲ ਨਿੱਘਾ ਨੇੜ ਰਿਹਾ ਜਿੰਨਾਂ ਚ ਰਾਸ਼ਟਰਪਤੀ ਡਾ: ਰਾਜਿੰਦਰ ਪ੍ਰਸ਼ਾਦ, ਰਾਸ਼ਟਰਪਤੀ ਗਿਆਨੀ ਜੈਲ ਸਿੰਘ, ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ, ਸ਼੍ਰੀਮਤੀ ਇੰਦਰਾ ਗਾਂਧੀ, ਰਜੀਵ ਗਾਂਧੀ, ਮੁੱਖ-ਮੰਤਰੀ ਪੰਜਾਬ ਸਰਦਾਰ ਪ੍ਰਤਾਪ ਸਿੰਘ ਕੈਰੋਂ, ਭੀਮ ਸੇਨ ਸੱਚਰ, ਗਿਆਨੀ ਗੁਰਮੁੱਖ ਸਿੰਘ ਮੁਸਾਫਿਰ ਅਤੇ ਦਰਬਾਰਾ ਸਿੰਘ (ਸਾਰੇ ਸਵਰਗਵਾਸੀ) ਆਦ ਹਰਿਆਣਾ ਦੇ ਮੁੱਖ-ਮੰਤਰੀ ਸਵ: ਬੰਸੀ ਲਾਲ, ਚੌਧਰੀ ਭਜਨ ਲਾਲ, ਚੌਧਰੀ ਉਮ ਪ੍ਰਕਾਸ਼ ਚੌਟਾਲਾ ਤੋਂ ਇਲਾਵਾ ਮਹਾਰਾਜ ਪਟਿਆਲਾ ਤੇ ਮਹਾਰਾਜਾ ਨਾਭਾ ਨਾਲ ਵੀ ਨੇੜਲਾ ਤੇ ਨਿੱਘਾ ਮਿਲਵਰਤਨ ਰਿਹਾ।

ਉਹ ਇਤਿਹਾਸ ਦੇ ਦੁੱਰਲਭ ਸਰੋਤ ਸਨ ਤੇ ਮੌਖਕ ਰੂਪ ਵਿਚ ਉਹਨਾਂ ਕੋਲ ਪੰਜਾਬ, ਨਾਮਧਾਰੀ, ਸਿੱਖ ਅਤੇ ਭਾਰਤ ਦੇ ਇਤਿਹਾਸ ਨਾਲ ਸੰਬੰਧਿਤ ਅਥਾਹ ਤੇ ਕੀਮਤੀ ਤੱਥ ਸਾਂਭੇ ਹੋਏ ਸਨ। ਅਜ਼ਾਦੀ ਤੋਂ ਪਹਿਲਾਂ ਤੇ ਅਜ਼ਾਦੀ ਤੋਂ ਬਾਅਦ ਦੀ ਦੇਸ਼ ਦੀ ਰਾਜਨੀਤੀ ਦੇ ਘਟਨਾਕ੍ਰਮ ਦੇ ਅਜਿਹੇ ਸਰੋਤਾਂ ਤੋਂ ਉਹ ਵਾਕਫ ਸਨ ਜਿਹੜੇ ਲਿਖਤ ਰੂਪ ਵਿਚ ਬਹੁਤ ਘੱਟ ਮਿਲਦੇ ਸਨ। ਉਹਨਾਂ ਧਰਮ ਤੇ ਫਲਸਫੇ ਨਾਲ ਸੰਬੰਧਿਤ ਬਹੁਤ ਕੁੱਝ ਪੜ੍ਹਿਆ ਤੇ ਵਾਚਿਆ ਸੀ। ਉਹਨਾਂ ਨੇ 'ਸਤਿਯੁਗ' ਵਿਚ ਕਈ ਗੰਭੀਰ ਕਿਸਮ ਦੇ ਲੇਖ ਵੀ ਲਿਖੇ ਸਨ ਜਿਹੜੇ ਚਰਚਾ ਛੇੜਦੇ ਸਨ। ਜਿੰਨ੍ਹਾਂ ਚ 'ਕੀ ਦਸਮ ਗ੍ਰੰਥ ਗੁਰਬਾਣੀ ਨਹੀਂ?', 'ਸਿੱਖ ਧਰਮ ਵਿਚ ਗਊ ਦਾ ਸਥਾਨ', 'ਗੁਰਬਾਣੀ ਦਾ ਅਦਬ ਕਰਨਾ ਕਿਸਨੇ ਸਿਖਾਇਆ', 'ਗੁਰਬਾਣੀ ਕੀਰਤਨ ਪਰੰਪਰਾ', 'ਸੰਗੀਤ ਚਰਚਾ' ਆਦਿ। ਉਹਨਾਂ ਦੀ ਨਿਗਰਾਨੀ ਹੇਠ ਨਿਕਲੇ 'ਸਤਿਯੁਗ' ਦੇ ਕਈ ਵਿਸ਼ੇਸ਼ ਅੰਕ ਸਾਂਭਣ ਯੋਗ ਹਨ ਜਿੰਨ੍ਹਾਂ ਚ 'ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਅੰਕ', 'ਗੁਰੂਨਾਨਕ ਅੰਕ', 'ਦਸ਼ਮੇਸ਼ ਅੰਕ', 'ਗਊ ਅੰਕ', 'ਪਰਦੇਸ਼ ਗਵਨ ਸ਼ਤਾਬਦੀ ਅੰਕ', 'ਸੰਗੀਤ ਅੰਕ' ਅਤੇ ਦੋ ਭਾਗਾਂ ਵਿਚ ਪ੍ਰਕਾਸ਼ਿਤ 'ਸਤਿਗੁਰੂ ਪ੍ਰਤਾਪ ਸਿੰਘ' ਅੰਕ ਆਦਿ। ਇਹ ਇਤਿਹਾਸ ਦਾ ਅਤੇ ਤੱਥਾਂ ਦਾ ਬਹੁ-ਮੁੱਲਾ ਸਰੋਤ ਵੀ ਸਨ। ਉਹਨਾਂ ਵੱਲੋਂ ਲਿਖੀ ਪੁਸਤਕ 'ਗੁਰੂ ਗ੍ਰੰਥ ਵਿਚਾਰ' ਕਾਫੀ ਚਰਚਿਰ ਰਹੀ।

ਸਤਿਗੁਰੂ ਜਗਜੀਤ ਸਿੰਘ ਜੀ ਆਗਿਆ ਅਨੁਸਾਰ ਉਹਨਾਂ ਨੇ ਬੰਗਲੌਰ (ਕਰਨਾਟਕਾ) ਵਿਖੇ ਬੇ-ਅਬਾਦ ਜ਼ਮੀਨ ਖਰੀਦ ਕੇ ਅਬਾਦ ਕੀਤਾ ਜਿਸਨੂੰ ਅੱਜ-ਕੱਲ 'ਨਾਮਧਾਰੀ ਫਾਰਮ' ਦੇ ਤੌਰ ਤੇ ਜਾਣਿਆ ਜਾਂਦਾ ਹੈ। 1973 ਤੋਂ ਲੈ ਕੇ 1980 ਤੱਕ ਉਹਨਾਂ ਨੇ ਇਸ ਜ਼ਮੀਨ ਨੂੰ ਸੁਆਰਨ ਵਿਚ ਜੋ ਮਿਹਨਤ ਕੀਤੀ ਉਹ ਆਪਣੀ ਮਿਸਾਲ ਹੈ। ਇਸ ਫਾਰਮ ਦਾ ਅੱਜ ਦੁਨੀਆਂ 'ਚ ਨਾਮ ਹੈ ਤੇ ਇਸ ਦੀ ਸਹਾਇਕ 'ਨਾਮਧਾਰੀ ਸੀਡਜ਼' ਨਾਮੀ ਵਿਸ਼ਵ ਪੱਧਰੀ ਬੀਜਾਂ ਦੀ ਕੰਪਨੀ ਉਹਨਾਂ ਦੇ ਸੱਪੁਤਰ ਠਾਕੁਰ ਉਦੈ ਸਿੰਘ ਜੀ ਦੀ ਨਿਗਰਾਨੀ ਹੇਠ ਚਲ ਰਹੀ ਹੈ।

ਮਹਾਰਾਜ ਜੀ ਸਮੇਂ-ਸਮੇਂ ਸੰਗੀਤ, ਸਾਹਿਤ ਅਤੇ ਪੱਤਰਕਾਰੀ ਨੂੰ ਉਤਸ਼ਾਹਤ ਕਰਨ ਲਈ ਹਰ ਕਿਸਮ ਦੇ ਸਹਿਯੋਗ ਨਾਲ ਆਰਥਕ ਸਹਿਯੋਗ ਵੀ ਦਿੰਦੇ ਰਹੇ। ਉਹਨਾਂ ਨੇ ਅਮਨ ਕਾਨਫਰੰਸਾਂ, ਗਊ ਰੱਖਿਆ ਕਾਨਫਰੰਸ ਅਤੇ ਲੇਖਕਾਂ, ਪੱਤਰਕਾਰਾਂ ਦੀ ਹਰ ਪਖੋਂ ਮਦਦ ਕੀਤੀ। ਹਜ਼ਾਰਾਂ ਲੋੜਵੰਦ ਅਤੇ ਗਰੀਬ ਪਰਵਾਰਾਂ ਦੀ ਮੁਸ਼ਕਲ ਸਮੇਂ ਮਦਦ ਵੀ ਕਰਦੇ ਰਹੇ। ਸਤਿਗੁਰੂ ਜੀ ਦੀ ਆਗਿਆ ਨਾਲ ਉਹ ਪਿਛਲੇ ਲੰਬੇ ਸਮੇਂ ਤੋਂ ਜੀਵਨ ਨਗਰ ਦੀ ਨਿਗਰਾਨੀ ਕਰਦੇ ਆ ਰਹੇ ਸਨ।

ਆਪਣੇ ਅੰਤਲੇ ਸਾਲਾਂ ਵਿਚ ਉਹ ਨਾਮਧਾਰੀ ਪੰਥ ਵਿਚ ਆਏ, ਪਤਿਤ ਪੁਣੇ, ਨਾਮਧਾਰੀ ਰਹਿਤ ਮਰਿਯਾਦਾ ਅਤੇ ਕਦਰਾਂ ਕੀਮਤਾਂ ਤੋਂ ਹੋ ਰਹੀ ਦੂਰੀ ਪ੍ਰਤੀ ਬੇਹਦ ਚਿੰਤਾਤੁਰ ਰਹੇ। ਉਹ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਅਥਾਹ ਸ਼ਰਧਾ ਰੱਖਣ ਵਾਲੇ ਹੋਣ ਕਰਕੇ ਨਾਮਧਾਰੀ ਰਹਿਤ ਮਰਯਾਦਾ ਦੇ ਪੱਕੇ ਧਾਰਨੀ ਸਨ। ਇਸ ਕਰਕੇ ਉਹਨਾਂ ਕਦੇ ਵੀ ਇਸ ਮਾਮਲੇ 'ਚ ਢਿੱਲ ਸਵੀਕਾਰ ਨਹੀਂ ਕੀਤੀ। ਆਖਿਰੀ ਸਮਿਆਂ 'ਚ ਆਪਣੀ ਕਹਿਣੀ ਉਤੇ ਪਹਿਰਾ ਦੇਣ ਦੀ ਮਰਯਾਦਾ ਕਾਰਣ ਉਹ ਬਹੁਤ ਵੱਡੀ ਮਾਨਸਿਕ ਪੀੜ੍ਹਾਂ ਚੋਂ ਵੀ ਗੁਜ਼ਰੇ। ਇਸ ਦੌਰ 'ਚ ਉਹਨਾਂ ਨੇ ਗੁਰਬਾਣੀ, ਧਰਮ, ਫਲਸਫੇ ਤੇਂ ਹੋਰ ਖੇਤਰਾਂ ਦਾ ਗਹਿਰਾ ਅਧਿਅਯਨ ਕੀਤਾ। ਨਾਮਧਾਰੀ ਪੰਥ ਵਿਚ ਆ ਰਹੇ ਨਿਘਾਰ ਨੂੰ ਦੂਰ ਕਿਵੇਂ ਕੀਤਾ ਜਾਵੇ, ਉਹਨਾਂ ਦੀ ਚਿੰਤਾ ਦਾ ਵਿਸ਼ਾ ਰਿਹਾ। 1993 ਚ ਜਦੋਂ 'ਸਤਿਯੁਗ' ਦਿੱਲੀ ਜਾ ਚੁੱਕਾ ਸੀ ਤਾਂ ਪਿੱਛੋਂ ਉਹਨਾਂ ਨੇ 1996 ਵਿਚ 'ਸਿੱਖੀ ਮਾਰਤੰਡ' ਨਾਂ ਦਾ ਪਰਚਾ ਕੱਢਣਾ

ਸ਼ੁਰੂ ਕੀਤਾ। ਇਸ ਪਰਚੇ ਲਈ ਉਹਨਾਂ ਕਈ ਮਹਿਤਵਪੂਰਣ ਲੇਖ ਵੀ ਲਿਖੇ।

ਸਤਿਗੁਰੂ ਜਗਜੀਤ ਸਿੰਘ ਪ੍ਰਤੀ ਐਨੇ ਸ਼ਰਧਾਵਾਨ ਸਨ ਕਿ ਉਹਨਾਂ ਆਪਣੇ ਦੋਵੇਂ ਸਪੁੱਤਰ ਠਾਕਰ ਦਲੀਪ ਸਿੰਘ ਅਤੇ ਠਾਕਰ ਉਦੈ ਸਿੰਘ ਨੂੰ ਸਤਿਗੁਰੂ ਜੀ ਦੀ ਝੋਲੀ ਪਾਇਆ ਹੋਇਆ ਸੀ। ਦੋਹਾਂ ਸਪੁੱਤਰਾਂ ਦੀ ਪਰਵਰਿਸ਼ ਸਤਿਗੁਰੂ ਜੀ ਦੀ ਨਿਗਰਾਨੀ ਹੇਠ ਹੀ ਹੋਈ ਹੈ। ਜਿੱਥੇ ਉਹਨਾਂ ਦੇ ਛੋਟੇ ਸਪੁੱਤਰ ਠਾਕਰ ਉਦੈ ਸਿੰਘ ਨੇ 'ਨਾਮਧਾਰੀ ਸੀਡਜ਼' ਨੂੰ ਵਿਸ਼ਵ ਪੱਧਰ ਦਾ ਮਾਣ ਦਵਾਇਆ ਹੈ। ਉਥੇ ਠਾਕਰ ਦਲੀਪ ਸਿੰਘ ਧਾਰਮਕ ਬਿਰਤੀ ਚ ਲੀਨ ਹਨ ਅਤੇ ਨਾਮਧਾਰੀ ਪੰਥ 'ਚ ਇਕ ਧਾਰਮਕ ਸ਼ਖਸ਼ੀਅਤ ਦੇ ਤੌਰ ਦੇ ਹਰਮਨ ਪਿਆਰੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਅਤੇ ਪ੍ਰੇਰਣਾਂ ਨਾਲ ਉਹ ਨਾਮਧਾਰੀ ਰਹਿਤ ਮਰਯਾਦਾ ਅਤੇ ਕਦਰਾਂ ਕੀਮਤਾਂ ਉਤੇ ਸਖਤ ਪਹਿਰਾ ਦੇ ਰਹੇ ਹਨ।

1996 ਵਿਚ ਜਦੋਂ ਉਹ ਮੰਡੀ (ਹਿਮਾਚਲ) ਵਿਚ ਪ੍ਰਚਾਰ-ਹਿਤ ਗਏ ਸਨ ਤਾਂ ਉਹਨਾਂ ਨੂੰ ਪਹਿਲਾ ਦਿਲ ਦਾ ਦੌਰਾ ਪਿਆ ਅਤੇ ਪਿੱਛੋਂ 1999 ਵਿਚ ਦੂਸਰੇ ਦੌਰੇ ਨੂੰ ਸਮੇਂ ਸਿਰ ਡਾਕਟਰੀ ਇਲਾਜ ਨਾਲ ਸੰਭਾਲ ਤਾਂ ਲਿਆ ਗਿਆ, ਪਰ ਆਪ ਜੀ ਦੀ ਉਚਾਰਣ ਸ਼ਕਤੀ ਕਾਫੀ ਪ੍ਰਭਾਵਿਤ ਹੋਈ। ਫੇਰ ਵੀ ਉਹਨਾਂ ਨੇ ਆਪਣੀਆਂ ਨਿੱਤ ਦੀਆਂ ਧਾਰਮਕ ਤੇ ਸਮਾਜਕ ਗਤੀਵਿਧੀਆਂ ਨੂੰ ਜਾਰੀ ਰੱਖਿਆ। ਉਹ ਹਰ ਨਾਮਧਾਰੀ ਪਰਵਾਰ ਦੇ ਦੁੱਖ-ਸੁੱਖ ਵਿਚ ਸ਼ਾਮਲ ਤਾਂ ਹੁੰਦੇ ਹੀ ਰਹੇ ਸਗੋਂ ਹੋਰਾਂ ਵਿਸ਼ਾਲ ਘੇਰਿਆਂ ਤੱਕ ਵੀ ਉਹਨਾਂ ਸਰਗਰਮ ਭੂਮਿਕਾ ਨਿਭਾਈ। ਇਸੇ ਦੌਰਾਨ ਉਹ 2-3 ਵਾਰ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨਾਂ ਨਮਿਤ ਵੀ ਗਏ। 9 ਅਕਤੂਬਰ ਨੂੰ ਜਦੋਂ ਬੀਮਾਰ ਹੋਏ ਤਾਂ ਪਹਿਲਾਂ ਸਿਰਸਾ ਤੇ ਫੇਰ ਬਠਿੰਡਾ ਲਿਜਾਇਆ ਗਿਆ ਤੇ ਸਫਲ ਆਪਰੇਸ਼ਨ ਪਿਛੋਂ ਉਹਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਵਿਚ ਤਬਦੀਲ ਕਰ ਦਿੱਤਾ। ਜਿਥੇ 11 ਅਕਤੂਬਰ ਸਵੇਰੇ 5 ਵਜੇ ਉਹ ਸਰੀਰ ਤਿਆਗ ਗਏ। 12 ਅਕਤੂਬਰ ਉਹਨਾਂ ਦੇ ਪੰਜ ਭੂਤਕ ਸਰੀਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਸਤ ਕਮਲਾਂ ਦੀ ਛੋਹ ਮਿਲਣ ਪਿੱਛੋਂ ਅਗਨ ਭੇਂਟ ਕਰ ਦਿੱਤਾ ਗਿਆ। ਸਤਿਗੁਰੂ ਜੀ ਜੋ ਉਹਨਾਂ ਤੋਂ 3 ਸਾਲ ਵੱਡੇ ਹੋਣ ਅਤੇ ਬਿਰਧ ਅਵਸਥਾ 'ਚ ਹਨ ਨੇ ਉਹਨਾਂ ਬਾਰੇ ਕਿਹਾ, "ਉਹ ਉਮਰ ਵਿਚ ਭਾਵੇਂ ਮੇਰੇ ਤੋਂ ਛੋਟੇ ਸਨ ਪਰ ਆਪਣੇ ਗੁਣਾਂ ਕਰਕੇ ਮੇਰੇ ਤੋਂ ਵੱਡੇ ਸਨ।" ਸੱਚਿਓਂ ਹੀ ਮਹਾਰਾਜ ਬੀਰ ਸਿੰਘ ਆਪਣੇ ਸਮੇਂ ਦੀ ਇਕ ਅਦੁੱਤੀ ਤੇ ਬਹੁਤ ਵੱਡੀ ਸ਼ਖਸ਼ੀਅਤ ਸਨ ਨਾਮਧਾਰੀ ਇਤਿਹਾਸ ਦੇ ਇਕ ਯੁੱਗਪੁਰਸ਼ ਸਨ।

ਮਿਤੀ 1-2 ਨਵੰਬਰ, ਦਿਨ ਸ਼ਨੀਵਾਰ ਨੂੰ ਉਹਨਾਂ ਦੀ ਯਾਦ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਹਾਜ਼ਰੀ ਵਿਚ ਸ੍ਰੀ ਜੀਵਨਨਗਰ (ਸਰਸਾ) ਵਿਖੇ ਇਕ ਮੇਲਾ ਅਤੇ ਸ਼ਰਧਾਂਜਲੀ ਸਮਾਰੋਹ ਕਰਵਾਇਆ ਜਾ ਰਿਹਾ ਹੈ, ਜਿਸ ਵਿਚ ਉਘੀਆਂ ਰਾਜਸੀ, ਧਾਰਮਕ 'ਤੇ ਸਮਾਜਕ ਸ਼ਖਸ਼ੀਅਤਾਂ ਉਹਨਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਗੀਆਂ।

-ਹਰਜਿੰਦਰ ਸਿੰਘ ਬੋਗਲ

ਸਕੱਤਰ ਗੁਰਦੁਵਾਰਾ ਸ੍ਰੀ ਜੀਵਨ ਨਗਰ



ਸ਼੍ਰੀ ਮਹਾਰਾਜ ਬੀਰ ਸਿੰਘ ਜੀ ਦੇ ਨਾਲ ਸਵ. ਪ੍ਰਧਾਨ ਮੰਤਰੀ ਇੰਦਰਾ ਗਾਂਧੀ ਜੀ ਅਤੇ ਸ਼੍ਰੀ ਜਗਦੀਸ਼ ਨੈਹਿਰਾ ਜੀ।

# ਵਿਸ਼ਵ ਨਾਮਧਾਰੀ ਸਾਧ ਸੰਗਤ